# ਵਤਨ

ਵਤਨ - 13

ਜੁਲਾਈ/ਅਗਸਤ/ਸਤੰਬਰ, 1992

July/Aug./Sept., 1992



ਪੰਜਾਬੀ ਬੋਲੀ, ਸਾਹਿਤ ਅਤੇ ਸਭਿਆਚਾਰ ਦਾ ਤ੍ਰੈਮਾਸਕ

ਕੀਮਤ ਤਿੰਨ ਡਾਲਰ Price $3.00

# ਸੰਪਾਦਕੀ

ਕੈਨੇਡਾ ਦੀ ਸਰਕਾਰ ਸਮੇਂ ਸਮੇਂ ਆਪਣੀਆਂ ਇਮੀਗਰੇਸ਼ਨ ਦੀਆਂ ਪਾਲਸੀਆਂ ਵਿਚ ਤਬਦੀਲੀਆਂ ਕਰਦੀ ਰਹਿੰਦੀ ਹੈ। ਇਹਨਾਂ ਤਬਦੀਲੀਆਂ ਦੇ ਇਤਿਹਾਸ ਵੱਲ ਨਿਗ੍ਹਾ ਮਾਰਿਆਂ ਇਕ ਗੱਲ ਜੋ ਉਘੜ ਕੇ ਸਾਹਮਣੇ ਆਉਂਦੀ ਹੈ ਉਹ ਹੈ ਇਹਨਾਂ ਪਿੱਛੇ ਛੁਪੀ ਨਸਲਵਾਦ ਦੀ ਭਾਵਨਾ। ਜਿੱਥੇ ਇਸ ਸਦੀ ਦੇ ਸੱਠਵੇਂ ਦਹਾਕੇ ਤੋਂ ਪਹਿਲਾਂ ਕੈਨੇਡੀਅਨ ਸਰਕਾਰਾਂ ਵਲੋਂ ਇਹ ਕੰਮ ਬਿਨ੍ਹਾਂ ਖਾਸ ਲੁਕ ਲੁਕਾ ਦੇ ਕੀਤਾ ਜਾਂਦਾ ਸੀ ਹੁਣ ਸੱਭ ਕੁਝ ਬੜਾ ਸਾਵਧਾਨੀ ਨਾਲ ਲੁਕ ਛਿਪ ਕੇ ਕੀਤਾ ਜਾਂਦਾ ਹੈ। ਐਲਾਨੀਆਂ ਤੌਰ ਤੇ ਕੈਨੇਡਾ ਦੀ ਇਮੀਗਰੇਸ਼ਨ ਪਾਲਿਸੀ ਅਨੁਸਾਰ ਸਾਰੇ ਮੁਲਕਾਂ, ਕੌਮਾਂ ਦੇ ਲੋਕਾਂ ਨਾਲ ਇਕੋ ਜਿਹਾ ਵਰਤਾਅ ਕੀਤਾ ਜਾਂਦਾ ਹੈ। ਪਰ ਅਸਲੀਅਤ ਵਿਚ ਜੋ ਕੀਤਾ ਜਾਂਦਾ ਹੈ ਉਹ ਸਰਕਾਰੀ ਪਾਲਿਸੀ ਦੀ ਵੱਖਰੀ ਤਸਵੀਰ ਪੇਸ਼ ਕਰਦਾ ਹੈ। ਜੇ ਕੈਨੇਡਾ ਦੇ ਦੂਜੇ ਮੁਲਕਾਂ ਵਿਚਲੇ ਵੀਜ਼ਾ ਦਫਤਰਾਂ ਦੀ ਉਦਾਹਰਣ ਲਈਏ ਤਾਂ ਅਸੀਂ ਦੇਖਦੇ ਹਾਂ ਕਿ ਜਿਥੇ ਇੰਗਲੈਂਡ ਅਤੇ ਯੂਰਪ ਦੇ ਹੋਰ ਮੁਲਕਾਂ ਵਿਚ ਇਹਨਾਂ ਦੇ ਅਨੇਕਾਂ ਸ਼ਹਿਰਾਂ ਵਿਚ ਦਫਤਰ ਹਨ ਉਥੇ ਏਸ਼ੀਆ ਅਤੇ ਅਫਰੀਕਾ ਦੇ ਮੁਲਕਾਂ ਵਿਚ ਵਿਰਲੇ ਟਾਂਵੇ ਹੀ ਦਫਤਰ ਹਨ। ਭਾਰਤ ਵਰਗੇ ਵੱਡੇ ਮੁਲਕ ਵਿਚ ਇਹਨਾਂ ਦਾ ਇਕ ਹੀ ਦਫਤਰ ਹੈ। ਇਸ ਤੋਂ ਇਸ ਗੱਲ ਦਾ ਭਲੀ ਭਾਂਤ ਅੰਦਾਜ਼ਾ ਹੋ ਜਾਂਦਾ ਹੈ ਕਿ ਕੈਨੇਡਾ ਦੀ ਸਰਕਾਰ ਕਿਹਨਾਂ ਮੁਲਕਾਂ ਦੇ ਲੋਕਾਂ ਨੂੰ ਇਥੇ ਇਮੀਗਰੈਂਟ ਆਉਣ ਲਈ ਸਹੂਲਤਾਂ ਦਿੰਦੀ ਹੈ ਤੇ ਕਿਹਨਾਂ ਲਈ ਇਸ ਕੰਮ ਨੂੰ ਮੁਸ਼ਕਿਲ ਬਣਾਉਂਦੀ ਹੈ।

ਕੈਨੇਡਾ ਦੀ ਮੌਜੂਦਾ ਸਰਕਾਰ ਵਲੋਂ ਹਾਲ ਹੀ ਵਿਚ ਪੇਸ਼ ਕੀਤਾ ਗਿਆ ਇਮੀਗਰੇਸ਼ਨ ਬਾਰੇ ਨਵਾਂ ਬਿੱਲ - ਬਿੱਲ ਸੀ-86 - ਵੀ ਇਸ ਇਤਿਹਾਸਕ ਰਵੱਈਏ ਦਾ ਹੀ ਹਿੱਸਾ ਹੈ। ਸਰਕਾਰ ਦੇ ਕਹਿਣ ਮੁਤਾਬਕ ਇਸ ਬਿੱਲ ਦਾ ਮਕਸਦ ਇਮੀਗਰੇਸ਼ਨ ਦੇ ਪਰਾਸੈਸ ਨੂੰ ਤੇਜ ਕਰਨਾ ਅਤੇ ਹਰ ਕਿਸੇ ਲਈ ਨਿਆਂ ਪੂਰਵਿਕ ਬਣਾਉਣਾ ਹੈ। ਪਰ ਇਸ ਬਿੱਲ ਦੇ ਅਲੋਚਕਾਂ ਦਾ ਮਤ ਹੈ ਕਿ ਇਹ ਕੈਨੇਡਾ ਦੇ ਬਹੁਤ ਸਾਰੇ ਵਸ਼ਿੰਦਿਆਂ, ਆਉਣ ਵਾਲੇ ਇਮੀਗਰੈਂਟਾਂ ਅਤੇ ਖਾਸ ਕਰਕੇ ਕੈਨੇਡਾ ਵਿਚ ਸ਼ਰਨ ਲੈਣ ਵਾਲੇ ਰਿਫੀਊਜੀਆਂ ਲਈ ਬਹੁਤ ਹਾਨੀਕਾਰਕ ਹੋਵੇਗਾ।

ਇਸ ਨਵੇਂ ਕਾਨੂੰਨ ਅਧੀਨ ਪਤੀ ਜਾਂ ਪਤਨੀ ਤੋਂ ਸਿਵਾਏ ਪਰਿਵਾਰ ਦੇ ਦੂਸਰੇ ਮੈਂਬਰਾਂ ਜਿਵੇਂ ਮਾਤਾ ਪਿਤਾ ਲਈ ਕੈਨੇਡਾ ਵਿਚ ਆਉਣਾ ਕਾਫੀ ਮੁਸ਼ਕਿੱਲ ਹੋ ਜਾਵੇਗਾ। ਕਾਨੂੰਨ ਬਣਾਉਣ ਲੱਗਿਆਂ ਪਰਿਵਾਰ ਦੀ ਜੋ ਪਰਿਭਾਸ਼ਾ ਮੰਨੀ ਗਈ ਹੈ (ਪਤੀ, ਪਤਨੀ ਅਤੇ ਬੱਚੇ ਪਰਿਵਾਰ 'ਚ ਆਉਂਦੇ ਹਨ) ਉਹ ਪਰਿਭਾਸ਼ਾ ਪੱਛਮੀ ਸਭਿਅਤਾ ਅਨੁਸਾਰ ਹੈ ਨਾਂ ਕਿ ਕੈਨੇਡਾ 'ਚ ਰਹਿ ਰਹੇ ਹੋਰ ਦੇਸ਼ਾਂ ਦੇ ਲੋਕਾਂ ਅਤੇ ਸਭਿਅਤਾਵਾਂ ਅਨੁਸਾਰ। ਇਸ ਤਰ੍ਹਾਂ ਇਹ ਕਾਨੂੰਨ ਪੱਛਮੀ ਸਭਿਅਤਾ ਦੀਆਂ ਕਦਰਾਂ ਕੀਮਤਾਂ ਦੂਜੀਆਂ ਸਭਿਅਤਾਵਾਂ ਤੇ ਠੋਸਣ ਦਾ ਯਤਨ ਹੈ ਜੋ ਕਿ ਸਭਿਆਚਾਰਕ ਨਸਲਵਾਦ ਤੋਂ ਬਿਨਾਂ ਹੋਰ ਕੁੱਝ ਨਹੀਂ ਹੈ।

ਇਸੇ ਤਰ੍ਹਾਂ ਇਸ ਕਾਨੂੰਨ ਰਾਹੀਂ ਕੈਨੇਡਾ ਨੂੰ ਆਉਣ ਵਾਲੇ ਰੀਫੀਊਜੀਆਂ ਲਈ ਕੈਨੇਡਾ ਨੂੰ ਆਉਣਾ ਮੁੱਸ਼ਕਿਲ ਹੋ ਜਾਵੇਗਾ। ਕਿਸੇ ਤੀਜੇ ਸੁਰੱਖਿਅਤ ਦੇਸ਼ ਰਾਹੀਂ ਆਉਣ ਵਾਲੇ ਰਿਫੀਊਜ਼ੀਆਂ ਦੇ ਕਲੇਮ 'ਆਟੋਮੈਟਿਕ' ਹੀ ਰੱਦ ਕਰ ਦਿੱਤੇ ਜਾਇਆ ਕਰਨਗੇ। ਉਦਾਹਰਣ ਦੇ ਤੌਰ ਤੇ ਜੇ ਕੋਈ ਭਾਰਤ ਜਾਂ ਪਾਕਿਸਤਾਨ ਤੋਂ ਆਉਣ ਵਾਲਾ ਵਿਅਕਤੀ ਪਹਿਲਾਂ ਜਰਮਨੀ ਆਉਂਦਾ ਹੈ ਤੇ ਫੇਰ ਕੈਨੇਡਾ ਵਿਚ ਦਾਖਲ ਹੁੰਦਾ ਹੈ ਤਾਂ ਇਥੇ ਉਸਦੀ ਰਿਫੀਊਜੀ ਬਣਨ ਦੀ ਅਰਜੀ ਰੱਦ ਕਰ ਦਿੱਤੀ ਜਾਵੇਗੀ।

ਅੱਜ ਦੀ ਦੁਨੀਆਂ ਆਰਥਿਕ ਤੇ ਕਾਫੀ ਹੱਦ ਤੱਕ ਸਿਆਸੀ ਪੱਖੋਂ ਵੀ, ਇਕ ਵੱਡੇ ਪ੍ਰਬੰਧ ਦਾ ਹਿੱਸਾ ਹੈ ਅਤੇ ਜੋ ਕੁਝ ਗਰੀਬ ਮੁਲਕਾਂ ਵਿਚ ਵਾਪਰਦਾ ਹੈ, ਜਿਸ ਕਾਰਨ ਲੋਕ ਰਿਫੀਊਜੀ ਬਣਦੇ ਹਨ, ਉਸ ਦੇ ਕਾਰਨਾਂ ਵਿਚ ਅਮੀਰ ਮੁਲਕਾਂ ਵਲੋਂ ਆਪਣੇ ਫਾਇਦਿਆਂ ਲਈ ਲਏ ਗਏ ਸੰਸਾਰ ਪੱਧਰ ਦੇ ਫੈਸਲੇ ਵੀ ਸ਼ਾਮਲ ਹੁੰਦੇ ਹਨ। ਕਹਿਣ ਤੋਂ ਭਾਵ ਹੈ ਕਿ ਦੁਨੀਆਂ ਭਰ ਵਿਚ ਰਿਫੀਊਜੀ ਪੈਦਾ ਕਰਨ ਵਿਚ ਹੋਰ ਅਮੀਰ ਮੁਲਕਾਂ ਦੇ ਨਾਲ ਨਾਲ ਕੈਨੇਡਾ ਦੀ ਵੀ ਜਿੰਮੇਵਾਰੀ ਬਣਦੀ ਹੈ। ਅਜਿਹਾ ਕਾਨੂੰਨ ਪਾਸ ਕਰਨ ਤੋਂ ਸਿੱਧਾ ਭਾਵ ਹੈ ਕਿ ਕੈਨੇਡਾ ਰਿਫੀਊਜੀ ਬਣਨ ਵਾਲੇ ਲੋਕਾਂ ਪ੍ਰਤੀ ਬਣਦੀ ਆਪਣੀ ਜਿੰਮੇਵਾਰੀ ਤੋਂ ਮੁਨਕਰ ਹੁੰਦਾ ਹੈ।

ਇਸ ਬਣ ਰਹੇ ਨਵੇਂ ਕਾਨੂੰਨ ਅਧੀਨ ਇਮੀਗਰੈਂਟਾਂ ਅਤੇ ਰਿਫੀਊਜ਼ੀਆਂ ਵਲੋਂ ਅਦਾਲਤਾਂ ਵਿਚ ਅਪੀਲ ਕਰਨ ਦੇ ਹੱਕ ਉੱਪਰ ਵੀ ਰੋਕਾਂ ਲਾਈਆਂ ਜਾ ਰਹੀਆਂ ਹਨ। ਇਸਦੇ ਨਾਲ ਹੀ ਇਹ ਕਾਨੂੰਨ ਉਹਨਾਂ ਲੋਕਾਂ ਤੇ ਵੀ ਲਾਗੂ ਹੋਵੇਗਾ ਜਿਹਨਾਂ ਦੀਆਂ ਅਰਜ਼ੀਆਂ ਅਤੇ ਕਲੇਮ ਇਹ ਕਾਨੂੰਨ ਬਨਣ ਤੋਂ ਪਹਿਲਾਂ ਦੇ ਕੀਤੇ ਹੋਏ ਹਨ।

ਇਸ ਤਰ੍ਹਾਂ ਦੇ ਹੋਰ ਕਈ ਅਸਰ ਹਨ ਜੋ ਇਸ ਬਿੱਲ ਦੇ ਕਾਨੂੰਨ ਬਣਨ 'ਤੇ ਇਮੀਗਰੈਂਟ ਅਤੇ ਰੀਫੀਊਜ਼ੀਆਂ ਤੇ ਹੋਣਗੇ। ਇਸ ਲਈ ਜ਼ਰੂਰੀ ਹੈ ਕਿ ਅਜਿਹੇ ਬਿੱਲ ਦੇ ਕਾਨੂੰਨ ਬਨਣ ਤੋਂ ਪਹਿਲਾਂ ਇਸ ਬਾਰੇ ਦੇਸ਼ ਭਰ ਵਿਚ ਚੰਗੀ ਤਰ੍ਹਾਂ ਵਿਚਾਰ ਵਟਾਂਦਰਾ ਹੋਵੇ। ਲੋਕਾਂ ਦੀ ਰਾਇ ਸੁਣੀ ਜਾਵੇ। ਪਰ ਸਰਕਾਰ ਅਜਿਹਾ ਨਹੀਂ ਕਰ ਰਹੀ। ਜੂਨ/92 ਵਿਚ ਇਹ ਬਿੱਲ ਪਹਿਲੀ ਵਾਰੀ ਪੇਸ਼ ਹੋਇਆ ਅਤੇ ਸਰਕਾਰ ਦਾ ਮਨਸ਼ਾ ਹੈ ਕਿ ਸਤੰਬਰ/92 ਵਿਚ ਪਾਰਲੀਮੈਂਟ ਵਿਚ ਤੀਜੀ ਪੜਤ ਕਰਕੇ ਇਸ ਬਿੱਲ ਨੂੰ ਇਸ ਸਾਲ ਦੇ ਅਖੀਰ ਵਿਚ ਕਾਨੂੰਨ ਬਣਾ ਦਿੱਤਾ ਜਾਵੇ। 15 ਸਾਲ ਪਹਿਲਾਂ ਜਦੋਂ ਕੈਨੇਡਾ ਦੇ ਇਮੀਗਰੇਸ਼ਨ ਐਕਟ ਵਿਚ ਵੱਡੀ ਪੱਧਰ ਤੇ ਤਬਦੀਲੀਆਂ ਹੋਈਆਂ ਸਨ ਤਾਂ ਸਰਕਾਰ ਨੇ ਉਸ ਨੂੰ ਕਾਨੂੰਨ ਬਣਉਣ ਤੋਂ ਪਹਿਲਾਂ ਉਸ ਤੇ ਵਿਚਾਰ ਵਟਾਂਦਰਾ ਕਰਨ ਲਈ ਦੋ ਸਾਲ ਲਾਏ ਸਨ ਤਾਂ ਐਤਕੀਂ ਇਹ ਕਾਹਲ ਕਿਉਂ?

ਇਸ ਬਣਨ ਵਾਲੇ ਕਾਨੂੰਨ ਦੀ ਤੁਲਨਾ ਇਸ ਸਦੀ ਦੇ ਪਹਿਲੇ ਦਹਾਕੇ ਵਿਚ ਮੌਜੂਦ 'ਡਾਇਰੈਕਟ ਪੈਸੇਜ਼' ਦੇ ਕਾਨੂੰਨ ਨਾਲ ਕੀਤੀ ਜਾ ਰਹੀ ਹੈ। ਡਾਇਰੈਕਟ ਪੈਸੇਜ਼ ਦੇ ਕਾਨੂੰਨ ਬਾਰੇ ਹੁਣ ਸਾਫ ਹੀ ਮੰਨਿਆ ਜਾਂਦਾ ਹੈ ਕਿ ਉਹ ਇਕ ਨਸਲਵਾਦੀ ਕਾਨੂੰਨ ਸੀ ਜੋ ਹਿੰਦੁਸਤਾਨ ਤੋਂ ਆਉਣ ਵਾਲੇ ਇਮੀਗਰੈਂਟਾਂ ਨੂੰ ਕੈਨੇਡਾ ਆਉਣੋਂ ਰੋਕਣ ਲਈ ਬਣਾਇਆ ਗਿਆ ਸੀ। ਇਸ ਕਾਨੂੰਨ ਨੂੰ ਚੁਣੌਤੀ ਦੇਣ ਲਈ ਹੀ ਬਾਬਾ ਗੁਰਦਿੱਤ ਸਿੰਘ ਦੀ ਅਗਵਾਈ ਵਿਚ 376 ਹਿੰਦੁਸਤਾਨੀ ਮਈ 1914 ਵਿਚ ਕਾਮਾਗਾਟਾ ਮਾਰੂ ਜ਼ਹਾਜ ਤੇ ਵੈਨਕੂਵਰ ਪੁੱਜੇ ਸਨ। ਅੱਜ ਦੇ ਬਿਲ ਸੀ-86 ਦਾ ਵੀ ਕੁਝ ਅਜਿਹਾ ਹੀ ਮਕਸਦ ਹੈ, ਭਾਵੇਂ ਲੁਕਵਾਂ ਹੀ ਹੋਵੇ, ਜਿਹਦੇ ਲਈ ਇਸ ਸਮੇਂ ਵੀ ਇਸ ਨੂੰ ਰੋਕਣ ਲਈ ਵੱਡੀ ਚੁਣੌਤੀ ਦੀ ਲੋੜ ਹੈ।

ਇਸ ਬਿੱਲ ਵਿਰੁੱਧ ਸਮਾਜ ਦੇ ਵੱਖ ਵੱਖ ਹਿੱਸਿਆਂ (ਖਾਸ ਕਰਕੇ ਨਵੀਆਂ ਇਮੀਗਰੈਂਟ ਕਮਿਊਨਟੀਆਂ) ਵੱਲੋਂ ਰੋਸ ਕੀਤਾ ਜਾ ਰਿਹਾ ਹੈ। ਅਸੀਂ ਵੀ ਆਪਣੀ ਆਵਾਜ਼ ਇਸ ਵਿਰੋਧ ਵਿਚ ਸ਼ਾਮਲ ਕਰਦੇ ਹਾਂ ਅਤੇ ਪਾਠਕਾਂ ਨੂੰ ਅਪੀਲ ਕਰਦੇ ਹਾਂ ਕਿ ਉਹ ਇਸ ਬਿੱਲ ਦਾ ਵਿਰੋਧ ਕਰਨ ਲਈ ਆਪਣੀ ਆਪਣੀ ਪੱਧਰ ਤੇ ਵੱਧ ਚੜ੍ਹ ਕੇ ਹਿੱਸਾ ਪਾਉਣ।

ਸਾਲ ਚੌਥਾ/ ਅੰਕ ਪਹਿਲਾ
ਗਰਮੀਆਂ, 1992
ਜੁਲਾਈ/ਅਗਸਤ/ਸਤੰਬਰ

# ਵਤਨ

S.N.13. Vol. 4, No. 1
Summer, 1992
July/Agust/Sept.
WATAN
P.O. Box 67681Stn. 'O'
Vancouver, B.C.
Canada, V5W 3V2

2nd Class
Reg. No.
8753





ਵਤਨ ਦਾ ਅਗਲਾ ਅੰਕ ਇੰਟਰਵਿਊ ਵਿਸ਼ੇਸ਼ ਅੰਕ ਹੋਵੇਗਾ। ਜਿਸ ਵਿਚ ਅਦਾਕਾਰ ਸ੍ਰੀ ਓਮ ਪੁਰੀ, ਪਾਕਿਸਤਾਨ ਵਿਚ ਪੰਜਾਬੀ ਲਈ ਜਦੋ ਜਹਿਦ ਕਰਨ ਵਾਲੇ ਨੌਜਵਾਨ ਬੁੱਧੀਜੀਵੀ ਸ੍ਰੀ ਸਈਦ ਫਾਰਾਨੀ 'ਕੰਮੀ', ਨਵੀਂ ਆਵਾਜ਼ ਵਾਲੀ ਕਵਿਤਰੀ ਸ਼ਸ਼ੀ ਸਮੁੰਦਰਾ ਅਤੇ ਹੋਰ ਲੇਖਕਾਂ, ਕਵੀਆਂ, ਕਲਾਕਾਰਾਂ ਨਾਲ ਇੰਟਰਵਿਊਆਂ ਪੇਸ਼ ਕੀਤੀਆਂ ਜਾਣਗੀਆਂ।

Price: $3.00

Annual Subscription:
Canada & USA
Individual: $12.00
Institutions: $18.00
Other Countries : $18.00

PLAN FOR TOMORROW WITH

# CANADA SAVINGS BONDS



For 46 years, millions of Canadians have counted on Canada Savings Bonds to build their future. Again this year, they're one of the best all-round investments you can make. And you don't have to be a citizen to buy them. Any Canadian resident can buy Canada Savings Bonds. They're on sale wherever you bank or invest from Monday, October 19 to Monday, November 2. You may date your payment November 2, so that you don't have to pay for your bonds before they start earning interest on November 1.

**Safe and Secure.** Canada Savings Bonds are fully guaranteed by the Government of Canada. They're a safe, secure investment that never falls in value.

**Cashable Anytime.** Canada Savings Bonds can be cashed at any time, so your money is never locked in.

**Competitive Rate of Return.** Canada Savings Bonds offer a competitive rate of return, especially when you consider that they can be cashed at any time. This year's rate of return and purchase limit will be announced in mid-October. Details will be available wherever Canada Savings Bonds are sold.

**Don't Be Late!** Remember, November 2 is the last day you can buy your new bonds at face value. But the bonds may be withdrawn from sale at any time.

Canada Savings Bonds



Les Obligations d'épargne du Canada

## Buy Yours From Oct. 19 To Nov. 2

Canadä

ਦੋ ਕਵਿਤਾਵਾਂ

## ਸ਼ਸ਼ੀ ਸਮੁੰਦਰਾ

## ਅੰਨ੍ਹੀ ਕੁੜੀ

ਇਕ ਅੰਨ੍ਹੀ ਕੁੜੀ
ਸੁਜਾਖੇ ਮਰਦ ਨੂੰ ਮੁਹੱਬਤ ਕਰ ਬੈਠੀ
ਤੇ ਆਖਣ ਲੱਗੀ:
ਤੂੰ ਸੋਹਣਾ ਹੈਂ
ਜਿਵੇਂ ਪੌਣਾਂ ਦੀ ਛੂਹ
ਜਿਵੇਂ ਫੁੱਲਾਂ ਦੀ ਖ਼ੁਸ਼ਬੂ
ਜਿਵੇਂ ਪਾਣੀ ਪੀ ਪਿਆਸ ਮਿਟਾਉਣਾ
ਜਿਵੇਂ ਚਸ਼ਮੇ 'ਚ ਨਹਾਉਣਾ
ਜਿਵੇਂ ਗੀਤਾਂ ਦੀ ਲੈਅ
ਜਿਵੇਂ ਪੰਛੀਆਂ ਦੀ ਚਹਿਕ
ਜਿਵੇਂ ਰੁੱਖਾਂ ਦੀ ਛਾਂ
ਜਿਵੇਂ ਸਿਆਲਾਂ ਦੀ ਧੁੱਪ।

ਉਹਨੇ ਇਕ ਨਜ਼ਰ
ਉਹਦੇ ਚਿਹਰੇ ਨੂੰ ਤੱਕਿਆ ਤੇ
"ਵਿਚਾਰੀ ਅੰਨ੍ਹੀ ਕੁੜੀ" ਕਹਿ
ਚੁੱਪ ਹੋ ਗਿਆ।

## ਕਬਰ

ਕਬਰ 'ਚ ਸੁੱਤੀ ਪਈ ਔਰਤ ਨੇ
ਅਚਾਨਕ ਅੱਖ ਖੋਲ੍ਹੀ
ਤੇ ਤੱਕਿਆ ਤਾਰਿਆਂ ਦਾ ਹਜੂਮ
ਉਹਨੇ ਹੱਥ ਫੈਲਾਅ
ਆਸਮਾਨ ਨੂੰ ਛੂਹਣਾ ਚਾਹਿਆ
ਪਰ ਉਹਦੀ ਬਾਂਹ ਬਹੁਤ ਛੋਟੀ ਸੀ
ਉਹਨੇ ਚੀਖ਼ ਕੇ ਕੁੱਝ ਆਖਿਆ
ਪਰ ਚੀਖ ਉਹਦੀ ਛਾਤੀ ਵਿਚ ਲਹਿ ਗਈ।
ਆਸਮਾਨ ਕੋਲ ਰਾਤ ਨੂੰ
ਚੰਨ ਸੀ
ਸਿਤਾਰੇ ਸਨ
ਦਿਨ ਨੂੰ
ਸੂਰਜ ਸੀ
ਬੱਦਲ ਸਨ
ਤੇ ਉਡਦੇ ਪੰਛੀ।
ਉਹਨੇ ਫ਼ਿਰ ਹਸਰਤ ਨਾਲ ਤਕਿਆ
ਪਰ ਇਸ ਵਾਰ ਉਹਦੀਆਂ ਅੱਖਾਂ ਵਿਚ
ਹਨੇਰੇ ਤੋਂ ਸਿਵਾ ਹੋਰ ਕੁਝ ਨਹੀਂ ਸੀ।
ਮੂੰਹ 'ਤੇ ਕੁੱਝ ਹੁੰਝੂ ਸਰਕੇ
ਫ਼ੇਰ ਅੱਖਾਂ ਮੀਟ
ਉਹ ਮੁੜ ਸੌਂ ਗਈ।

******

## ਕੱਲ ਰਾਤੀਂ

## ਤੌਕੀਰ ਚੁਗਤਾਈ

ਕੱਲ ਰਾਤੀਂ ਮੈਂ ਮਰ ਚੱਲਿਆ ਸਾਂ
ਇਚਣ-ਚੇਤੀ ਬੈਠੇ ਬੈਠੇ
ਖ਼ੌਰੇ ਕੀ ਹੋਇਆ ਸੀ ਮੈਨੂੰ
ਉਠ ਕੇ ਤੇਰੇ ਘਰ ਚੱਲਿਆ ਸਾਂ
ਤੇਰੀ ਕੈਰ ਖ਼ਬਰ ਨਹੀਂ ਆਈ
ਡਰ ਚੱਲਿਆ ਸਾਂ
ਪਿਛਲੇ ਕੁਝ ਦਿਨਾਂ ਤੋਂ
ਆਪਣਾ ਘਰ ਭੁੱਲਿਆ ਸੀ
ਤੇ ਤੇਰਾ ਵੀ ਦਰ ਭੁੱਲਿਆ ਸੀ
ਭੁਲ ਭੁਲੇਖੇ
ਜਾਣੇ ਕਿਸ ਕਿਸ ਦਰ ਚੱਲਿਆ ਸਾਂ
ਕੱਲ ਰਾਤੀਂ ਮੈਂ ਮਰ ਚੱਲਿਆ ਸਾਂ

ਆਲੇ ਦੁਆਲੇ ਡੂੰਘੀਆਂ ਨਦੀਆਂ
ਬਦਨਾਮੀ ਦੀਆਂ ਕਾਲੀਆਂ ਸਦੀਆਂ
ਸਾਰੀਆਂ ਨਦੀਆਂ ਤਰ ਚੱਲਿਆ ਸਾਂ
ਸਾਰੀਆਂ ਸਦੀਆਂ ਸਰ ਚੱਲਿਆ ਸਾਂ
ਕੱਲ ਰਾਤੀਂ ਮੈਂ ਮਰ ਚੱਲਿਆ ਸਾਂ
ਕਿੰਨੇ ਲੋਕੀਂ ਵਿਛੜੇ ਹੋਸਨ
ਕਿੰਨੇ ਲੋਕੀਂ ਰੋਏ ਹੋਸਨ
ਕਿੰਨੇ ਲੋਕੀਂ ਮੋਏ ਹੋਸਨ
ਪਰ ਅਸੀਂ ਤਾਂ ਮਿਲੇ ਨਾ ਵਿਛੜੇ
ਨਾ ਗੱਲ ਲੱਗ ਕੇ ਰੋਏ
ਨਾ ਮੋਏ
ਸਾਰੀਆਂ ਗੱਲਾਂ ਸੋਚ ਕੇ
ਮੈਂ ਤੇ ਡਰ ਚੱਲਿਆ ਸਾਂ
ਕੱਲ ਰਾਤੀਂ ਮੈਂ ਮਰ ਚੱਲਿਆ ਸਾਂ

*******

## ਪਿਆਰ ਦਾ ਸੂਰਜ

## ਸਦਰ ਨਜ਼ੀਰ

ਵਾਘੇ ਦੇ ਬਾਡਰ ਦੇ ਉੱਤੇ
ਘਣਛਾਂਵਾਂ ਕੋਈ ਬੂਟਾ ਲਾਵੇ
ਫੁੱਲ ਖਿੜਨ ਖ਼ੁਸ਼ਬੂਆਂ ਉਡਣ
ਸਾਇਆ ਦੋਨੋ ਪਾਸੇ ਜਾਵੇ।

ਜੇ ਕੋਈ ਭੁੱਲਾ ਚੁੱਕਾ ਪੰਛੀ
ਉਡਦਿਆਂ ਉਡਦਿਆਂ ਏਧਰ ਆਵੇ
ਇਹਦੀ ਸ਼ਾਖ਼ ਹਰੀ ਤੇ ਬਹਿ ਕੇ
ਨਾਨਕ ਦਾ ਕੋਈ ਗੀਤ ਸੁਣਾਵੇ।

ਦੀਵਾਲੀ ਦਾ ਦੀਵਾ ਬਣਕੇ
ਸਾਡਾ ਦੀਵਾ ਬਾਲ ਕੇ ਜਾਵੇ
ਚੰਨ ਚੜੇ ਜੇ ਈਦ ਦਾ ਸੱਜਣਾ
ਤੇਰੇ ਘਰ ਵੀ ਚਾਨਣ ਪਾਵੇ।

ਕਿੱਥੇ ਗਏ ਉਹ ਲੋਕ ਵੇ ਲੋਕਾ
ਜਿਹੜੇ ਮਾਣ ਸੀ ਧਰਤੀ ਦਾ
ਪਿੰਡ ਗਰਾਂਵਾਂ ਹੋਕਾ ਦਿੱਤਾ
ਖੂਹੀਂ ਜਾ ਮੈਂ ਜਾਲ ਸੀ ਪਾਏ।

ਭਰਕੇ ਘੁੱਟ ਸਬਰ ਦਾ ਬਹਿ ਜਾ
ਨਾ ਹੌਕਾ ਨਾ ਹਾੜਾ ਮਾਰੀਂ
ਦੁੱਖ ਭਰੀ ਹਰ ਰਾਤ ਦੇ ਪਿੱਛੇ
ਪਿਆਰ ਦਾ ਸੂਰਜ ਨਿਕਲ ਆਵੇ।

*******

## 'ਦੂਰ...ਪਾਰ'

## ਉਂਕਾਰਪ੍ਰੀਤ ਸਿੰਘ

ਦੂਰ...ਪਾਰ
ਸੱਤ ਸਮੁੰਦਰੋਂ
ਕੁਝ ਪਰਦੇਸੀ ਥੱਕੇ-ਥੱਕੇ
ਸਮੁੰਦਰ ਕੰਢੇ...
ਬੈਠੇ ਹੋਏ ਰੇਤਾ ਉਤੇ।।
ਦਿਨ ਭਰ ਦੀ ਲੱਕ ਤੋੜ ਮੁਸ਼ੱਕਤ
ਪਸਰੀਆਂ ਟੰਗਾਂ 'ਚ ਦਰਦ ਉਠਾਲੇ,
ਨਜ਼ਰ...ਦੂਰ

ਬਹੁਮੰਜ਼ਲਾਂ ਵਿਚ ਕੁਝ ਭਾਲੇ
ਨਜ਼ਰਾਂ ਵਿਚ ਪਤਾ ਨਹੀਂ ਕਿਧਰੋਂ
ਉਗ ਆਏ ਘਰ ਕੱਚੇ ਪੱਕੇ,
ਘਰਾਂ ਨੂੰ ਜੋੜਦੀਆਂ ਗਲੀਆਂ ਕੱਚੀਆਂ,
ਸ਼ਾਮ ਦਾ ਘੁਸਮੁਸਾ
...'ਰਹਿਰਾਸ' ਦੀ ਬਾਣੀਂ
ਲਵੇਰੇ ਚੁੰਘਦੀਆਂ ਕੱਟੀਆਂ ਵੱਛੀਆਂ।
ਤੇ ਦਿਸ ਰਿਹਾ ਇਕ ਅਪਣਾ ਘਰ ਹੈ,
ਰਾਹ ਵੰਨੀਂ ਤੱਕਦੀ ਬੁੱਢੜੀ ਮਾਂ ਹੈ
ਸਪਾਟ ਇਕ ਖੁੱਲ੍ਹਾ ਦਰ ਹੈ।
ਮਾਂ ਨੂੰ ਗਲ ਨਾਲ ਲਾਉਣਾਂ ਚਾਹੁੰਦੇ,
ਦਿਲ ਦਾ ਹਾਲ ਸੁਣਾਉਣਾਂ ਚਾਹੁੰਦੇ।
ਧਾਹਾਂ ਮਾਰ ਕੇ ਰੋਣਾਂ ਚਾਹੁੰਦੇ।।
ਦੂਰ...ਪਾਰ ... ਸੱਤ ਸਮੁੰਦਰੋਂ ...

ਡਿਉੜੀ ਵਿਚ ਅਲਾਣੀਂ ਮੰਜੀ ਉਤੇ
ਬੁੱਢਾ ਬਾਪੂ ਚੁੱਪ ਚਾਪ ਜਿਹਾ ਹੈ,
ਕੱਲ ਆਈ ਚਿੱਠੀ ਚੋਂ ਚੈੱਕ ਕੱਢ ਕੇ
ਕੰਬਦੇ ਹੱਥੀਂ...
ਅਪਣੇ ਕਰਜ਼ੇ ਮਾਪ ਰਿਹਾ ਹੈ।
ਕੋਠੇ ਜਿਡੀ ਭੈਣ ਮੁਟਿਆਰ ਦਿਸੀ ਹੈ,
ਚਿੰਤਾ ਦੀ ਬਰਛੀ...
ਬਾਪੂ ਦੇ ਆਰ ਪਾਰ ਦਿਸੀ ਹੈ।
ਪਿਉ ਨੂੰ ਧੀਰ ਬੰਨਾਉਂਣਾ ਚਾਹੁੰਦੇ
ਪਾਈ-ਪਾਈ ਲਾਹੁਣਾਂ ਚਾਹੁੰਦੇ
ਸਰਵਣ ਪੁੱਤਰ ਹੋਣਾਂ ਚਾਹੁੰਦੇ।।
ਦੂਰ ...ਪਾਰ ...

ਚੁੱਲਾ ਚੌਂਕਾ ਕਰਦੀ ਦਿਸਦੀ
ਇਕ ਹੋਰ ਦੁਖਿਆਰੀ ਵੀ ਹੈ,
ਨਿੱਕੇ ਨਿੱਕੇ ਬਾਲ ਪਾਲਦੀ
ਇਕ ਹੋਰ ਬੇਚਾਰੀ ਵੀ ਹੈ।
ਹਿਜ਼ਰ ਦੇ ਗਮ ਸਤਾਈ ਦਿੱਸੇ
ਦਿਲ ਦੇ ਸੱਲ ਮੁਕਾਈ ਦਿੱਸੇ।
ਦਿਲ ਨੂੰ ਰੋਜ਼ ਮਨਾਉਂਦੀ ਰਹਿੰਦੀ,
ਮਨ ਨੂੰ ਹੋਧਰ ਪਾਉਂਦੀ ਰਹਿੰਦੀ।
ਬਾਲਾਂ ਨੂੰ ਹਿੱਕ ਲਾਉਣਾਂ ਚਾਹੁੰਦੇ।
ਪਰੀਆਂ ਦੀ ਬਾਤ ਸੁਣਾਉਣਾ ਚਾਹੁੰਦੇ,
ਢਿੱਡ ਤੇ ਪਾ ਸੁਲਾਉਣਾ ਚਾਹੁੰਦੇ।
ਹਾਨਣ ਦਾ ਹਾਣ ਪੁਗਾਉਣਾ ਚਾਹੰਦੇ,
ਸਾਰੇ ਗਿਲੇ ਮਿਟਾਉਣਾ ਚਾਹੁੰਦੇ।
ਦੂਰ...ਪਾਰ...

ਦੂਰ ਗਗਨ ਵਿਚ ਉਡਦੇ
ਪੰਛੀਆਂ ਵੱਲ ਵੇਖਣ
ਪੰਛੀ ਹੋਣਾਂ ਲੋਚਣ
ਸਮੁੰਦਰ ਲੰਘ ਜਾਣ ਦੀ ਸੋਚਣ।
ਪਰ...ਫਿਰ!!
ਖਿਆਲ ਇਕ ਉਡਦਾ ਆਏ,
ਆ ਸੋਚ ਦਾ ਰੁੱਖ ਪਲਟਾਏ।
ਘਰ ਦੀ ਭੁੱਖ ਸਮੇਟਣ ਆਏ,
ਕੱਚੀ ਰੋਟੀ ਸੇਕਣ ਆਏ।
ਥੱਕਿਆ ਟੁਟਿਆ ਸਰੀਰ ਧਰੂੰਦੇ
ਮੁੜ ਪੈਂਦੇ ਫਿਰ ਠਾਹਰ ਵੱਲੇ।
ਨੇਰ੍ਹੇ ਦੇ ਵਿਚ ਕੱਲ-ਮੁ-ਕੱਲੇ
ਗੁਆਚ ਜਾਵਣ......
ਨਾ ਜਾਣੇ ਫਿਰ ਕਿਧਰ ਝੱਲੇ।।
ਦੂਰ...ਪਾਰ

ਸੱਤ ਸਮੁੰਦਰੋਂ
ਕੁਝ ਪਰਦੇਸੀ ਥੱਕੇ ਥੱਕੇ
ਸਮੁੰਦਰ ਕੰਢੇ...
ਬੈਠੇ ਹੋਏ ਰੇਤਾ ਉਤੇ।।

*******

## ਮੈਂ ਕੀਹਨੂੰ ਕੀਹਨੂੰ ਰੋਵਾਂ...

### "ਜੀਵਨ" ਰਾਮਪੁਰੀ

ਸੜਦੇ ਬਨੇਰਿਆਂ ਨੂੰ।
ਬਲਦੇ ਹਨੇਰਿਆਂ ਨੂੰ।
ਗ਼ਾਰਤ ਦੇ ਐਰਿਆਂ ਨੂੰ।
ਦਗ਼ਦੇ ਸਵੇਰਿਆਂ ਨੂੰ

ਮੈਂ ਕੀਹਨੂੰ ਕੀਹਨੂੰ ਰੋਵਾਂ
ਮੈਂ ਕੀਹਦੇ ਵੈਣ ਪਾਵਾਂ।

ਲੂਹੀਆਂ ਦੀਵਾਲੀਆਂ ਨੂੰ।
ਹੂਰਾਂ ਉਧਾਲੀਆਂ ਨੂੰ।
ਹੋਸ਼ਾਂ ਜੰਗਾਲੀਆਂ ਨੂੰ।
ਮਾਰੂ ਦੋਨਾਲੀਆਂ ਨੂੰ।

ਮੈਂ ਕੀਹਨੂੰ ਕੀਹਨੂੰ ਰੋਵਾਂ...

ਸਿਵਿਆਂ ਦੀ ਸ਼ਬਸਤਾਂ ਨੂੰ।
ਭੈਭੀਤ ਦਹਿਸ਼ਤਾਂ ਨੂੰ।
ਕਹਿਰਾਂ ਦੀ ਬਦਲ-ਛਾਂ ਨੂੰ।
ਖੋਹੇ ਹੋਏ ਰਾਹਾਂ ਨੂੰ।

ਮੈਂ ਕੀਹਨੂੰ ਕੀਹਨੂੰ ਰੋਵਾਂ...

ਉਗਦੀ ਪਨੀਰੀਆਂ ਨੂੰ।
ਜੋਬਨ ਤੇ ਜੀਰੀਆਂ ਨੂੰ।
ਟੁੱਟੀਆਂ ਜੰਜੀਰੀਆਂ ਨੂੰ।
ਮੁੱਕੀਆਂ ਸਕੀਰੀਆਂ ਨੂੰ।

ਮੈਂ ਕੀਹਨੂੰ ਕੀਹਨੂੰ ਰੋਵਾਂ...

ਦਿੱਲੀ ਦੇ ਦੰਗਿਆਂ ਨੂੰ।
ਫਾਂਸੀ ਤੇ ਟੰਗਿਆਂ ਨੂੰ।
ਸਿਆਸੀ ਲੰਫਗਿਆਂ ਨੂੰ।
ਨਫਰਤ ਦੇ ਡੰਗਿਆਂ ਨੂੰ।

ਮੈਂ ਕੀਹਨੂੰ ਕੀਹਨੂੰ ਰੋਵਾਂ...

*******

## ਔਰੰਗਜ਼ੇਬ!

### ਹਰਕੰਵਲਜੀਤ

ਔਰੰਗਜ਼ੇਬ ਬੜਾ ਸਮਾਰਟ ਹੋ ਗਿਆ ਹੈ ਅਜਕਲ
ਗੁਰੂ ਤੇਗਬਹਾਦੁਰ ਨੂੰ ਚੁਰਾਹੇ 'ਚ
ਕਤਲ ਨਹੀਂ ਕਰਦਾ ਸਗੋਂ
ਪਹਿਲਾਂ ਉਹਦਾ ਪੈਰੋਕਾਰ ਹੋਣ ਦਾ
ਪੂਰਣ ਸਵਾਂਗ ਰਚਦਾ ਹੈ

ਬੜਾ ਡੈਮੋਕਰੈਟਿਕ ਹੋ ਗਿਆ ਹੈ ਹੁਣ ਉਹ
ਪੰਡਤਾਂ ਦੇ ਜਨੇਊ ਹੀ ਨਹੀਂ ਤੋਲਦਾ
ਨਬੀ ਖਾਂ ਗਨੀ ਖਾਂ ਤੇ ਬੁਧੂ ਸ਼ਾਹ ਦੇ
ਬੱਚਿਆਂ ਨੂੰ ਵੀ ਨੀਹਾਂ 'ਚ ਚਿਣਦਾ ਹੈ।

ਬੜਾ ਰਹਿਮ ਦਿਲ ਹੋ ਗਿਆ ਹੈ ਔਰੰਗਾ
'ਧਰਮ' ਨਾ ਬਦਲਣ ਵਾਲੇ ਹੁਕਮ-ਅਦੂਲਿਆਂ ਨੂੰ
ਕਤਲ ਕਰਨ ਪਿਛੋਂ ਛੋਟੇ ਛੋਟੇ ਬੱਚਿਆਂ ਨੂੰ
ਜੀਉਂਦੇ ਨਹੀਂ ਰੁਲਣ ਦਿੰਦਾ
ਉਨ੍ਹਾਂ ਦੀਆਂ ਨਿਕੀਆਂ ਨਿਕੀਆਂ ਜਿੰਦਾਂ ਨੂੰ ਵੀ
47 ਦੇ ਚੁੰਮਣਾਂ ਦੀ ਬਖਸ਼ਸ਼ ਕਰਦਾ ਹੈ
ਬੜਾ ਮਾਡਰਨ ਹੋ ਗਿਆ ਹੈ ਔਰੰਗਾ
10 ਸੇਰ ਭਾਰੀ ਮੋਟੀ ਤੇਗ ਦੀ ਥਾਂ ਤੇ ਹਨ
ਬਿਜਲਈ ਫੁਰਤੀ ਨਾਲ ਮੌਤ ਵਰਾਉਂਦੀਆਂ ਬੰਦੂਕਾਂ

ਉਹਦੇ ਜਲਾਦਾਂ ਕੋਲ...ਤੇ
ਕਾਲੇ ਕਲੂਟੇ ਅਧਖੜ ਬਦਸੂਰਤ
ਜਲਾਦਾਂ ਦੀ ਥਾਵੇਂ
ਫੁੱਟਦੀ ਮੁੱਛ, ਕਾਲੀ ਦਾੜ੍ਹੀ ਵਾਲੀ
ਜਵਾਨੀ ਨੂੰ ਵਰਤਦਾ ਹੈ
ਕਾਰਾਂ ਵੈਨਾਂ ਝੂਟਦੇ ਹਨ ਇਹ ਮਾਡਰਨ ਜਲਾਦ!
ਤੇ ਕਤਲ ਕਰਨ ਲਈ ਹੁਣ ਉਹ ਰਾਜਧਾਨੀ
ਵਿਚ ਕਿਸੇ ਚੌਂਕ ਦੀ ਤਲਾਸ਼ ਨਹੀਂ ਕਰਦਾ
ਚਾਂਦਨੀ ਚੌਂਕ ਤਾਂ ਉਹਨੇ ਪਿੰਡ ਪਿੰਡ ਤੇ ਘਰ ਘਰ
ਪਹੁੰਚਾ ਦਿਤੇ ਹਨ।

ਔਰੰਗਾ ਬੜਾ ਅਹਿਸਾਸ ਫਰਾਮੋਸ਼ ਹੋ ਗਿਆ ਹੈ
ਜਿਥੋਂ ਵੀ ਕੁਝ ਲੈਂਦਾ ਹੈ
ਦੇਂਦਾ ਵੀ ਜਰੂਰ ਹੈ ਕੁਝ ਨਾ ਕੁਝ ਉਥੇ
ਜਿੰਨਾਂ ਘਰਾਂ 'ਚ ਉਹ
ਰੋਟੀ ਟੁੱਕ ਆਰਾਮ ਲਈ ਠਹਿਰਦਾ ਹੈ
ਉਨ੍ਹਾਂ ਘਰਾਂ ਦੀਆਂ ਧੀਆਂ ਭੈਣਾਂ ਬੀਵੀਆਂ ਦੇ
ਗਰਭ ਵੀ ਠਹਿਰਾਉਂਦਾ ਹੈ

ਤੇ ਬੜਾ ਅੰਤਰਰਾਸ਼ਟਰ-ਮੁਖੀ ਹੋ ਗਿਆ ਹੈ
ਅੱਜ ਨਿਰਾ ਦਿੱਲੀ ਦਾ ਨੁਮਾਇੰਦਾ ਹੀ ਨਹੀਂ ਹੈ
ਵਾਸ਼ਿੰਗਟਨ ਲੰਡਨ ਦੀ ਨੁਮਾਇੰਦਗੀ
ਪਹਿਲੋਂ ਵਜਾਉਂਦਾ ਹੈ

ਔਰੰਗਾ ਬੜਾ ਖਤਰਨਾਕ ਹੋ ਗਿਆ ਹੈ
ਗੋਬਿੰਦ ਨਾਲ ਹਥਿਆਰਾਂ ਦੀ
ਲੜਾਈ ਲੜਨ ਤੋਂ ਪਹਿਲਾਂ
ਉਸਦੇ ਬਵੰਜਾ ਕਵੀਆਂ ਦਾ
ਸ਼ਿਕਾਰ ਕਰਨ ਤੇ ਤੁਲ ਗਿਆ ਹੈ
ਔਰੰਗਾ
ਸੱਚੀਂ ਕਿੰਨਾ ਸ਼ੈਤਾਨ ਹੋ ਗਿਆ ਹੈ।

******

## ਦੋ ਗ਼ਜ਼ਲਾਂ

### ਗਿੱਲ ਮੋਰਾਂਵਾਲੀ

ਨਾ ਬੈਠੀਏ ਅੰਦਰ ਵੜਕੇ।
ਨਫਰਤ ਦੀ ਬਿਜਲੀ ਕੜਕੇ।

ਵਰਦੇ ਅੰਗਾਰਾਂ ਵਿਚ ਮੈਂ ਤਾਂ
ਬੋਲੀ ਮਾਰੀ ਸਾਮਣੇ ਖੜਕੇ।
ਫਿਰ ਨਾ ਪਿਛੇ ਨੂੰ ਮੁੜਕੇ ਤੱਕਿਆ
ਯਾਰ ਤੁਰੇ ਜਦ ਸੜਦੇ ਸੜਦੇ।

ਸਾਡੇ ਘਰ ਨੂੰ ਆਣਾ ਸੁਣਕੇ
ਰੌਲੀ ਪਾਈ ਕੋਠੇ ਚੜਕੇ।

ਚੁਪ ਕਰਕੇ ਉਹ ਬਹਿ ਜਾਣੇ ਨੇ
ਬਦਲਾਂ ਵਾਂਗੂ ਜਿਹੜੇ ਗੜਕੇ।

ਡਰ ਨਾਹੀਂ ਹੁਣ ਸਾਨੂੰ ਕੋਈ
ਦੇਖ ਲਿਆ 'ਗਿੱਲ' ਸੂਰਜ ਫੜਕੇ।

----

ਖਾਲੀ ਪੇਟ ਭੁਖਾਂ ਸੜੀ।
ਬੇ-ਚੈਨ ਦੁਨੀਆਂ ਖੜੀ।

ਸਿਰ ਤੇ ਆ ਜਾਏ ਜਦੋਂ
ਮੌਤ ਟਲੇ ਨਾ ਇਕ ਘੜੀ।
ਇਧਰ ਹਨੇਰਾ ਹੈ ਦਿਨੇ
ਰਾਤ ਉਧਰ ਲਾਟੂ ਜੜੀ।
ਮੈਂ ਜਿੰਦ ਆਖਾਂ ਦੋਸਤਾ
ਫੁਲ ਜਾਂ ਤੈਨੂੰ ਫੁਲਝੜੀ।
ਮੇਰੀ ਹੀ ਮੁਹਬੱਤ ਚੁਭੀ
ਸਭਨਾਂ ਲੋਕਾਂ ਨੂੰ ਬੜੀ।

*****

## ਅਮਰੀ ਕ ਕ ਕਾ

### ਅਮਰੀਕ ਖਡਾਲੀਆ

ਅਮਰੀ ਕ ਕ ਕਾ ਜਦੋਂ ਵੀ ਕਦੇ ਤੀਜੀ ਦੁਨੀਆਂ ਨੂੰ
ਆਪਣਾ ਸੁਨੇਹਾ ਖੂਨ ਭਿੱਜੇ ਕਾਰਡ ਤੇ ਭੇਜਦਾ ਹੈ
ਤਾਂ ਲਿਖਦਾ ਹੈ:
ਜੇ ਤੁਹਾਡੀ ਚਮੜੀ ਚਿੱਟੀ ਹੈ ਤਾਂ ਸੱਭ ਮੁਆਫ ਹੈ
ਤੁਹਾਡਾ ਹਰ ਬੁਰਾ ਕੰਮ ਠੀਕ ਹੈ
ਇਹ ਸੁਨੇਹਾ ਮੈਂ ਉਦੋਂ ਪੜ੍ਹਿਆ
ਜਦੋਂ ਰੋਡਨੀ ਕਿੰਗ ਨੂੰ ਚਾਰ ਸੂਰਾਂ ਰੱਜ ਕੇ ਕੁੱਟਿਆ
ਤੇ ਸਜਾ ਤੋਂ ਬਚੇ ਰਹੇ
ਜਦੋਂ ਲੋਕਾਂ ਹੱਕ ਲਈ ਨਾਹਰਾ ਮਾਰਿਆ
ਤਾਂ ਜੇਹਲਾਂ ਮਿਲੀਆਂ ਜਾਂ ਸਾਮਰਾਜੀ ਅਦਾਲਤਾਂ
ਹੁਣ ਸੋਚੀਏ ਕਿ ਇਸਦੇ ਫਾਸ਼ਿਸਟ ਪੰਜਿਆਂ ਤੋਂ
ਬਚਣਾ ਕਿਵੇਂ ਹੈ?
ਇਸ ਸ਼ੈਤਾਨ ਦੇ ਚਿੱਟੇ ਘਰ ਵਿਚ
ਰੰਗਦਾਰ ਚਮੜੀ ਲਈ ਕੋਈ ਜਗ੍ਹਾ ਨਹੀਂ ਹੈ।

****

## ਕਾਢਾ ਤੇ ਕਨੇਡਾ

### ਅਮਰੀਕ ਦੂਹੜੇ

ਅਸਾਂ ਕੰਮ ਤੇ ਜਾਣਾ ਨਈ ਅੱਜ ਬਿਲਕੁਲ
ਕਿਉਂਕਿ ਯਾਰਾਂ ਨੇ ਰੱਖੀ ਹੜਤਾਲ ਅੱਜ ਹੈ
ਸਾਡਾ ਫੱਟਿਆਂ ਨੇ ਲੱਕ ਭੰਨ ਦਿੱਤਾ
ਹੱਡ ਦੁਖਦੇ ਤੇ ਬੁਰਾ ਹਾਲ ਅੱਜ ਹੈ
ਮਿੱਲਾਂ ਚੱਲਣ ਭੰਬੀਰੀ ਦੀ ਚਾਲ ਏਥੇ
ਜ਼ਾਲਮ ਸਾਇੰਸ ਨੇ ਕੀਤੀ ਕਮਾਲ ਅੱਜ ਹੈ
ਜਿਹੜੇ ਕਹਿੰਦੇ ਸੀ ਚੁੱਕ ਦਿਆਂਗੇ ਫੱਟੇ
ਉਹਨਾਂ ਮੂੰਹਾਂ ਤੇ ਦੇਖੋ ਮਲਾਲ ਅੱਜ ਹੈ
ਵਹੁਟੀ ਆਖਦੀ ਪੈਸੇ ਬਚਾ ਲਵੋ ਚਾਰ
ਫੁਲਕਾ ਸਾਦਾ ਤੇ ਨਾਲ ਨੂੰ ਦਾਲ ਅੱਜ ਹੈ
ਹੱਥ ਦਾਰੂ ਨੂੰ ਲਾਈਏ ਤਾਂ ਲੜ ਪਵੇ ਉਹ
ਸਾਨੂੰ ਯਾਰਾਂ ਨੇ ਦਿੱਤੀ ਪਿਆਲ ਅੱਜ ਹੈ
ਆਉਣ ਲੱਗੇ ਕਨੇਡਾ ਨੂੰ ਸੋਚਦੇ ਸੀ
ਕਿਸਮਤ ਸਾਡੇ ਤੇ ਹੋਈ ਦਿਆਲ ਅੱਜ ਹੈ
ਕਾਢ੍ਹੇ ਸੋਚਿਆ, ਸੀਰਾ ਖਾ ਪਰਤ ਜਾਣਾ
ਲੱਤਾਂ ਖੁੱਭ ਗਈਆਂ ਟੇਢ੍ਹੀ ਚਾਲ ਅੱਜ ਹੈ

*****

## ਨਜ਼ਮ

### ਸੁਸ਼ੀਲ ਕੌਰ

ਆਉਣਾ ਸੀ ਤਾਂ ਪਹਿਲੇ ਆਉਂਦੋਂ
ਜਦੋਂ ਹਰੇ ਸਨ ਪਿੱਪਲ ਪੱਤੇ
ਨਚਦੇ ਹੱਸਦੇ ਪੀਂਘਾਂ ਪਾਉਂਦੇ
ਜੋਬਨ ਰੁੱਤ ਵਿਚ ਜੋਬਨ ਮੱਤੇ
ਪਿੱਪਲ ਹੋ ਗਿਆ ਰੰਡ ਮਰੰਡਾ
ਪੀਲੇ ਹੋ ਕੇ ਝੜ ਗਏ ਪੱਤੇ
ਮੁੜ ਡਾਲੀ ਨੂੰ ਲੱਗ ਨਾਂ ਸੱਕਣ
ਇਕ ਵਾਰੀ ਜੋ ਗਿਰ ਗਏ ਪੱਤੇ
ਧੁੱਪ ਝੁਲਸ ਦਉ ਪਿੰਡਾ ਤੇਰਾ
ਆਇਆ ਏਂ ਤੂੰ ਕਿਹੜੀ ਰੁੱਤੇ
ਮੁੜ ਜਾਅ ਓਧਰ, ਜਿਧਰੋਂ ਆਇਓਂ
ਮੰਗਾਂ ਤੇਰੀਆਂ ਖੈਰਾਂ ਸੱਤੇ।

******

## ਗ਼ਜ਼ਲ

### ਦਰਸ਼ਨ ਗਿੱਲ

ਬਣਕੇ ਦਰਸ਼ਕ ਤੱਕ ਰਹੇ ਹਾਂ, ਬੀਤ ਰਹੀ ਜੋ ਸ਼ਹਿਰਾਂ 'ਤੇ
ਵਿਚ ਕਲਾਵੇ ਪਿੰਡ ਵੀ ਲੈ ਲਏ, ਸਾਕੇ ਹੁੰਦੇ ਨਹਿਰਾਂ 'ਤੇ

ਕੋਈ ਨਾ ਕਸਬਾ ਰਹਿ ਗਿਆ ਜਿਥੇ, ਰੱਤ ਨਾ ਡੁਲ੍ਹੀ ਲੋਕਾਂ ਦੀ
ਜਿਨ੍ਹਾਂ ਰਾਹਾਂ ਤੋਂ ਕੀ ਲੰਘੀਏ, ਛੱਟੇ ਪੈਂਦੇ ਪੈਰਾਂ 'ਤੇ

ਸਾਡੇ ਤਾਂ ਹੁਣ ਯਾਰ ਵੀ ਬਹੁਤੇ, ਲਾਈ ਮਖੌਟੇ ਫਿਰਦੇ ਨੇ
ਧੁੱਪ ਛਾਂ ਦਾ ਫ਼ਰਕ ਨਾ ਸਮਝਣ, ਦੋਸ਼ ਕੀ ਲਾਈਏ ਗ਼ੈਰਾਂ 'ਤੇ

ਦੋ ਧਾਰੀ ਤਲਵਾਰ ਦੇ ਵਾਂਗੂੰ, ਚਲਦੀਆਂ ਅੱਜ ਕੱਲ੍ਹ ਜੀਭਾਂ ਨੇ
ਮੌਕਾ ਦੇਖ ਕੇ ਬੋਲੀ ਬੋਲਣ, ਦੇਸੋਂ ਆਏ ਸੈਰਾਂ 'ਤੇ

ਤੂੰ ਵੀ ਮਿੱਤਰਾ ਅਖਬਾਰਾਂ ਦੀ, ਸੁਰਖ਼ੀ ਬਣ ਰਹਿ ਜਾਏਂਗਾ
'ਦਰਸ਼ਨ' ਆਪਣਾ ਆਪ ਬਚਾ ਲੈ, ਲੂ ਵਗਦੀ ਹੈ ਕਹਿਰਾਂ 'ਤੇ।

******

## ਗਜ਼ਲ

### ਉਂਕਾਰਪ੍ਰੀਤ ਸਿੰਘ

ਸਮਾਂ ਤੂਫਾਨ ਅਜਮਾਏ ਹਜਾਰਾਂ ਸਾਡੀ ਕਿਸ਼ਤੀ ਤੇ
ਕਿਨਾਰਾ ਫਿਰ ਵੀ ਪਾਵਾਂਗੇ ਅਸੀਂ ਹਾਂ ਹੋਰ ਮਿੱਟੀ ਦੇ।।

ਜੇ ਜੀਵਨ ਬੁਲਬੁਲੇ ਹਿੱਸੇ ਹੈ ਇਕ ਦੋ ਛਿਨ ਤਾਂ ਕੀ ਹੋਇਆ
ਹਮੇਸ਼ਾਂ ਹੁੰਦੇ ਸਾਗਰ ਵਿਚ ਉਹ ਇਕ ਦੋ ਛਿਨ ਨੇ ਚੋਟੀ ਦੇ।।

ਗੁਮਾਂ ਕਾਹਦਾ ਹੈ ਦੌਲਤ ਦਾ ਗੁਮਾਂ ਕਾਹਦਾ ਹੈ ਜੋਬਨ ਦਾ
ਤਮਾਸ਼ਾ ਸਭ ਹੈ ਮਿੱਟੀ ਦਾ ਗੁਮਾਂ ਕਾਹਦਾ ਹੈ ਮਿੱਟੀ ਤੇ।।

ਬਣਾ ਮੰਦਿਰ ਤੂੰ ਦਿਲ ਅਪਣਾ ਬਣਾ ਮਸਜਿਦ ਤੂੰ ਦਿਲ ਅਪਣਾਂ
ਕਿਸੇ ਦਾ ਕੀ ਸੁਆਰੇਂਗਾ ਬਣਾਏਂਗਾ ਜੇ ਧਰਤੀ ਤੇ।।

ਬੜੀ ਚੁਪ ਚਾਪ ਹੈ ਬਸਤੀ ਬੜਾ ਗ਼ਮਗੀਨ ਹੈ ਆਲਮ.
ਮੈਂ ਤਨਹਾ ਭਾਲਦਾ ਫਿਰਦਾਂ ਗੁਆਚੇ ਹਾਸੇ ਮਾਜ਼ੀ ਦੇ।।

ਖ਼ਿਆਲ ਆਉਂਦਾ ਸੀ ਠੇਕੇ ਦਾ ਇਬਾਦਤ ਵਿਚ ਵੀ ਰਹਿ ਰਹਿ ਕੇ
ਖ਼ੁਦਾ ਮਿਲਿਆ ਨਾ ਪੀ ਵੇਖੀ ਬਣਾਇਆ ਕੁਝ ਨਾ ਸ਼ੇਖੀ ਨੇ

ਤੜਪ ਦੀ ਇੰਤਹਾ ਹੋਈ ਕੋਈ ਕਰ ਮਿਲਣ ਦਾ ਚਾਰਾ
ਗੁਜ਼ਾਰਾ ਹੁਣ ਨਹੀਂ ਹੁੰਦਾ ਸਹਾਰੇ ਤੇਰੀ ਚਿੱਠੀ ਦੇ।।

ਦਿਲਾਂ ਵਿਚ 'ਪ੍ਰੀਤ' ਹੈ ਜਿਥੇ ਦਿਲਾਂ ਵਿਚ ਦਰਦ ਹੈ ਜਿਥੇ
ਉਥੇ ਮੱਕਾ ਉਥੇ ਕਾਬਾ ਉਹੀ ਜੰਨਤ ਹੈ ਧਰਤੀ ਤੇ।। ❏■❏

ਦੋ ਕਵਿਤਾਵਾਂ

### ਸਾਧੂ

## ਜੀਉਂਦੇ ਲੋਕ

ਮੈਂ ਤਾਂ ਭੁੱਲ ਈ ਗਿਆ ਸੀ
ਪੰਜਾਬ ਕਿਸ ਮਿੱਟੀ ਦਾ ਨਾਂ ਹੈ
ਜਨੂੰਨ 'ਚ ਰੰਗੀਆਂ
ਅਖ਼ਬਾਰੀਆਂ ਸੁਰਖੀਆਂ ਨੇ
ਮੇਰੇ ਅੰਦਰਲੇ ਪੰਜਾਬੀ ਨੂੰ
ਕਰ ਦਿੱਤਾ ਸੀ ਬੇਹੋਸ਼
ਤੇ ਆਪਣੀ ਬੇਹੋਸ਼ੀ 'ਚ
ਮੈਂ ਵਿਸ਼ਵਾਸ ਕਰ ਬੈਠਾ
ਹੁਣ ਨਹੀਂ ਉਠਾਂਗਾ ਕਦੀ
ਹੁਣ ਆ ਗਈ ਹੈ ਮੇਰੀ ਅਖ਼ੀਰ

ਹੁਣ ਰਾਮ ਦੇ ਬਨਵਾਸ ਜਿੰਨੇ ਸਮੇਂ ਬਾਅਦ
ਪਿੰਡ ਪਰਤ ਕੇ ਹੀ
ਮੁੜ ਅਹਿਸਾਸ ਹੋਇਆ ਹੈ
ਪੰਜਾਬ ਉਸ ਰਣਭੂਮੀ ਦਾ ਨਾਂ ਹੈ
ਜਿਥੇ ਜ਼ਿੰਦਗੀ ਨੇ ਹਮੇਸ਼ਾਂ ਹੀ ਯੁੱਧ ਕੀਤਾ ਹੈ
ਇਹ ਕਿਤੇ ਪਹਿਲੀ ਵਾਰੀ ਤਾਂ ਨਹੀਂ
ਧਾੜਵੀ ਫੌਜਾਂ ਨੇ ਉਡਾਈ ਹੈ ਧੂੜ
ਤੇ ਇਹਦੀਆਂ ਆਪਣੀਆਂ ਹੀ ਗਲੀਆਂ 'ਚੋਂ ਉਠੇ
ਲੁਟੇਰੇ ਤੋੜ ਰਹੇ ਨੇ ਆਪਣੇ ਹੀ ਘਰਾਂ ਦੇ ਜਿੰਦਰੇ

ਦਰਿਆਵਾਂ ਦੀ ਧਰਤੀ ਦੀ ਪਿਆਸ ਲਾਹੁਣ ਲਈ
ਨਿੱਤ ਵਗਦਾ ਹੈ ਇਕ ਖ਼ੂਨ ਦਾ ਦਰਿਆ
ਬੱਚਿਆਂ ਤੇ ਮਾਵਾਂ ਨੂੰ ਵੀ ਨਹੀਂ ਬਖ਼ਸ਼ਿਆ ਜਾਂਦਾ
ਨਾ ਹੀ ਮਾਸੂਮਾਂ ਦੀ ਰੱਖਿਆ ਲਈ
ਜੰਗਲ 'ਚੋਂ ਨਿਕਲ ਕੇ ਸਿੰਘ ਆਉਂਦੇ ਹਨ
ਚੀਕ ਸੁਣਕੇ ਆਪਣੇ ਹੀ ਘਰਾਂ ਵੱਲ ਦੌੜਦੇ ਨੇ ਪੈਰ
ਗਲੀਆਂ ਬਾਜ਼ਾਰਾਂ 'ਚ ਸਹਿਮ, ਮੌਤ ਦਾ ਸਨਾਟਾ ਹੈ

ਪਰ ਇਹ ਪੰਜਾਬ ਹੈ
ਇਥੇ ਜ਼ਿੰਦਗੀ ਨੇ ਕਦੇ ਵੀ ਮੌਤ ਅੱਗੇ
ਗੋਡੇ ਨਹੀਂ ਟੇਕੇ
ਰਾਤ ਦੇ ਹਨੇਰੇ 'ਚ
ਹੁੰਦੇ ਕਤਲਾਂ ਬਲਾਤਕਾਰਾਂ ਤੋਂ ਬਾਅਦ ਵੀ
ਲੋਕ ਜੀਣਾ ਮੁਲਤਵੀ ਨਹੀਂ ਕਰਦੇ
ਤੇ ਸਵੇਰ ਤੇ ਰੱਖਦੇ ਹਨ ਆਸਾਂ

ਵਹਿੰਦੇ ਖ਼ੂਨ ਦੀ ਲਾਲੀ
ਜੋ ਅੱਖਾਂ 'ਚ ਉਸਤਰੇ ਚਲਾਉਂਦੀ ਹੈ
ਦੂਜੇ ਪਾਸੇ ਝੋਨਿਆਂ ਕਮਾਦੀਆਂ ਦੀ ਹਿਰਾਵਲ
ਅੱਖਾਂ ਨੂੰ ਮਲਮ ਲਾਉਂਦੀ ਹੈ
ਜ਼ਿੰਦਗੀ ਦਾ ਸੁਪਨਾ ਦਿਖਾਉਂਦੀ ਹੈ
ਮੌਤ ਕਦੀ ਜ਼ਿੰਦਗੀ ਨੂੰ
ਰੋਕਣ 'ਚ ਸਫਲ ਨਹੀਂ ਹੁੰਦੀ
ਇਸ ਗੱਲ ਦਾ ਸਬੂਤ ਹੈ ਪੰਜਾਬ

****

## ਵਤਨੋਂ ਦੂਰ ਨਹੀਂ

ਸਦੀ ਬੀਤ ਗਈ ਹੈ ਇਸ ਮਿੱਟੀ 'ਤੇ
ਵਿਚਰਦਿਆਂ, ਖਾਂਦਿਆਂ, ਪੀਂਦਿਆਂ ਨੂੰ
ਜੰਮਦਿਆਂ, ਮਰਦਿਆਂ ਨੂੰ
ਸਦੀ ਬੀਤ ਗਈ ਹੈ ਆਪਣੇ ਆਪ ਨੂੰ
ਵਤਨੋਂ ਦੂਰ ਦਸਦਿਆਂ ਨੂੰ

ਹੁਣ ਤੱਕ ਮੈਂ ਜੋ ਵੀ ਖੱਤ ਲਿਖੇ
ਖੱਤ ਜੋ ਮੈਂ ਆਪਣੀ ਮਾਂ ਨੂੰ ਲਿਖੇ
ਦੋਸਤ ਨੂੰ ਲਿਖੇ
ਮਹਿਬੂਬ ਨੂੰ ਲਿਖੇ
ਉਹ ਸੱਭ ਖੱਤ ਇਕ ਬਿਗਾਨੇ ਦੇਸੋਂ
ਆਪਣੇ ਦੇਸ ਨੂੰ ਲਿਖੇ

ਪਰ ਹੁਣੇ ਜੋ ਖੱਤ
ਆਪਣੇ ਬਾਪ ਦੀ ਮੌਤ ਬਾਰੇ ਲਿਖਿਆ ਹੈ
ਉਹ ਆਪਣੇ ਦੇਸੋਂ ਪਾਇਆ ਹੈ
ਮੈਂ ਲਿਖਿਆ ਹੈ
ਬਹੁਤ ਦੇਰ ਪਹਿਲਾਂ ਛੱਡਿਆ ਸੀ ਘਰ ਬਾਪ ਮੇਰੇ
ਕਿ ਸਫਰ ਲਾ ਕੇ ਮੁੜ ਖੇਤਾਂ ਬੰਨੇ ਆ ਬਹੇਗਾ
ਸੁੱਖ 'ਚ ਬਿਤਾਉਣ ਲਈ ਆਖਰੀ ਵਰ੍ਹੇ
ਪਰ ਹੁਣ ਬੀ. ਸੀ. ਦੀ ਬਰਫੀਲੀ ਨਦੀ 'ਚ
ਮੈਂ ਖ਼ੁੱਦ ਤਾਰੇ ਹਨ ਉਹਦੇ ਫੁੱਲ
ਤੇ ਪੱਲ ਕੁ ਪਾਣੀ ਦੀ ਤਹਿ 'ਤੇ ਤਰਕੇ
ਅਲੋਪ ਹੁੰਦੇ ਕਿਣਕੇ
ਮੇਰੇ ਲਈ ਨਵੀਂ ਅਸਲੀਅਤ ਉਜਾਗਰ ਕਰ ਗਏ
ਮੇਰਾ ਬਾਪ ਇਸ ਮਿੱਟੀ 'ਚ ਮਿਲਿਆ ਹੈ
ਮੇਰਾ ਪੁੱਤ ਇਸ ਮਿੱਟੀ 'ਚੋਂ ਜੰਮਿਆ ਹੈ
ਇਹ ਮਿੱਟੀ ਹੁਣ ਵਤਨ ਹੈ ਮੇਰਾ
ਵਤਨੋਂ ਦੂਰ ਨਹੀਂ ਹੈ

******

ਕਹਾਣੀ

# ਪੰਜ ਕਲਿਆਣੀ

II

## ਅਮਨਪਾਲ ਸਾਰਾ

ਸਿਰ ਝੁਕਾਈ ਬੈਠੇ ਹਾਰਡੀ ਨੇ ਉਂਗਲਾਂ ਵਿਚ ਘੁੱਟੀ ਸਿਗਰਟ ਦਾ ਇਕ ਲੰਮਾ ਕਸ਼ ਖਿੱਚਿਆ ਤੇ ਹਵਾ ਵਿਚ ਧੂੰਆਂ ਛੱਡਦਾ ਹੋਇਆ ਸਾਹਮਣੇ ਪਏ ਮੇਜ਼ ਦੇ ਦੂਸਰੇ ਪਾਸੇ ਖਾਮੋਸ਼ੀ ਦੀ ਮੂਰਤ ਬਣੀ ਬੈਠੀ ਸ਼ੈਲੀ ਵੱਲ ਉਦਾਸ ਜਿਹਾ ਝਾਕਣ ਲੱਗ ਪਿਆ।

"ਹੋਰ ਕਿਤਨੀ ਕੁ ਦੇਰ ਸੋਚਦਾ ਰਹੇਂਗਾ?" ਸ਼ੈਲੀ ਨੇ ਖਾਮੋਸ਼ੀ ਤੋੜਦਿਆਂ ਕਿਹਾ।

"ਆਈ ਡੋਂਟ ਨੋ ਸ਼ੈਲ!" ਹਾਰਡੀ ਨੇ ਇਕ ਹੋਰ ਕਸ਼ ਖਿਚਦਿਆਂ ਢਿੱਲੇ ਜਿਹੇ ਮੂੰਹ ਨਾਲ ਕਿਹਾ।

"ਪਰ ਕਦੇ ਨਾ ਕਦੇ ਤੈਨੂੰ ਬਹਾਦਰ ਬਣਕੇ ਸਟੈੱਪ ਲੈਣਾ ਹੀ ਪੈਣਾ, ਸੂਨਰ ਯੂ ਡੂ, ਬੈਟਰ ਇਟ ਇਜ਼!" ਸਿਰ ਦੇ ਕੱਟੇ ਹੋਏ ਕਾਲੇ ਤੇ ਅੱਧੇ ਕੁ ਬਰਾਊਨ ਰੰਗੇ ਹੋਏ ਵਾਲਾਂ ਨੂੰ ਆਪਣੇ ਮੱਥੇ ਤੋਂ ਹਟਾਉਂਦੀ ਹੋਈ ਸ਼ੈਲੀ ਬੋਲੀ। ਸ਼ੈਲੀ, ਜਿਸਦਾ ਪੂਰਾ ਨਾਮ ਸ਼ਾਲਾਨੀ ਸੀ, ਯੂਗੰਡਾ ਤੋਂ ਆ ਕੇ ਕੈਨੇਡਾ ਵਸੇ ਇਕ ਭਾਰਤੀ ਮੂਲ ਦੇ ਪਰਿਵਾਰ ਨਾਲ ਸਬੰਧ ਰਖਦੀ ਸੀ।

"ਯੈਸ, ਆਈ ਨੋਅ! ਪਰ ਜਿਸ ਦਿਨ ਵੀ ਮੈਂ ਘਰਦਿਆਂ ਨੂੰ ਦੱਸਿਆ ਉਸੇ ਦਿਨ ਤੋਂ ਮੇਰਾ ਖਰਚਾ ਪਾਣੀ ਬੰਦ ਹੋ ਜਾਵੇਗਾ, ਅਜੇ ਕੋਰਸ ਪੂਰਾ ਹੋਣ ਵਿਚ ਤਿੰਨ ਮਹੀਨੇ ਰਹਿੰਦੇ ਹਨ।" ਆਖਰੀ ਕਸ਼ ਦਾ ਧੂੰਆਂ ਛੱਡ ਕੇ ਸਿਗਰਟ ਦਾ ਟੋਟਾ ਐਸ਼ਟਰੇ ਵਿਚ ਮਸਲ ਦੇ ਹੋਏ ਹਾਰਡੀ ਨੇ ਕਿਹਾ।

"ਫਿਰ ਕੀ ਹੋਊ, ਕੋਈ ਮਾੜਾ ਮੋਟਾ ਪਾਰਟ ਟਾਈਮ ਕੰਮ ਲੱਭ ਲੈ, ਥੋੜ੍ਹੀ ਬਹੁਤੀ ਮੇਰੇ ਕੋਲ ਵੀ ਸੇਵਿੰਗ ਹੈਗੀ ਆ।" ਸ਼ੈਲੀ ਨੇ ਉਸਨੂੰ ਬਾਹੋਂ ਫੜਕੇ ਉਠਾਲਦੀ ਨੇ ਕਿਹਾ, "ਚਲ ਹੁਣ ਉੱਠ ਚਲੀਏ, ਕੈਫੇਟੀਰੀਆ ਬੰਦ ਹੋਣ ਦਾ ਵਕਤ ਹੋ ਚਲਿਐ। ਮੈਂ ਵੀ ਜਾਕੇ ਪਰਸੋਂ ਦੇ ਐਗਜ਼ਾਮ ਦੀ ਤਿਆਰੀ ਕਰਨੀ ਹੈ।"

"ਪਰ ਮੈਂ ਕਿਵੇਂ ਜੁਆਬ ਦੇ ਦੇਵਾਂ?" ਕੁਰਸੀ ਤੋਂ ਉੱਠਦਾ ਹਾਰਡੀ ਕਹਿ ਰਿਹਾ ਸੀ, "ਮੇਰੇ ਡੈਡੀ ਦਾ ਗੁੱਸਾ ਬਹੁਤ ਬੁਰਾ...ਮੈਨੂੰ ਆਪਣੇ ਹਿੱਸੇ ਆਉਂਦੀ ਸਾਰੀ ਪ੍ਰਾਪਰਟੀ ਤੋਂ ਹੱਥ ਧੋਣੇ ਪੈ ਸਕਦੇ।" ਕੈਫੀਟੀਰੀਏ ਤੋਂ ਬਾਹਰ ਆਕੇ ਉਸਨੇ ਠੰਡ ਤੋਂ ਬਚਣ ਲਈ ਹੱਥ ਪੈਂਟ ਦੀਆਂ ਜੇਬਾਂ ਵਿਚ ਪਾ ਲਏ।

"ਤਾਂ ਤੈਨੂੰ ਮੇਰੇ ਅਤੇ ਆਪਣੇ ਹਿੱਸੇ ਆਉਂਦੀ ਪ੍ਰਾਪਰਟੀ ਵਿੱਚੋਂ ਇਕ ਚੀਜ਼ ਨੂੰ ਚੁਨਣਾ ਪਵੇਗਾ। ਮੈਂ ਹੋਰ ਜ਼ਿਆਦਾ ਦੇਰ ਇੰਤਜ਼ਾਰ ਨਹੀਂ ਕਰਨਾ ਚਾਹੁੰਦੀ।" ਕੁੱਝ ਕਰੜੇ ਲਹਿਜ਼ੇ ਵਿਚ ਕਹਿ ਕੇ ਸ਼ੈਲੀ ਜ਼ਰਾ ਚੁੱਪ ਹੋ ਗਈ। ਯੂਨੀਵਰਸਿਟੀ ਦੇ ਮਾਲ ਉਪਰ ਦੋਵੇਂ ਇਕ ਦੂਸਰੇ ਦੇ ਬਰਾਬਰ ਤੁਰੇ ਜਾ ਰਹੇ ਸਨ। ਥੋੜ੍ਹਾ ਅੱਗੇ ਜਾ ਕੇ ਯੂਨੀਵਰਸਿਟੀ ਵਿਚਲੇ ਰੈਜ਼ੀਡੈਂਸ ਦੀਆਂ ਉੱਚੀਆਂ ਇਮਾਰਤਾਂ ਵੱਲ ਨੂੰ ਜਾਂਦੇ ਰਾਹ ਉਪਰ ਕੁੱਝ ਦਰਖਤ ਹੋਣ ਕਰਕੇ ਬਿਜਲੀ ਦੇ ਖੰਭਿਆਂ ਦੀ ਰੋਸ਼ਨੀ ਜ਼ਰਾ ਘੱਟ ਸੀ।

"ਵੈਸੇ ਮੈਂ ਤੈਨੂੰ ਤੇਰੀ ਪ੍ਰਾਪਰਟੀ ਕਰਕੇ ਨਹੀਂ ਸੀ ਪਿਆਰ ਕੀਤਾ।" ਸ਼ੈਲੀ ਨੇ ਗਿਲਾ ਪ੍ਰਗਟਾਇਆ।

"ਆਈ ਨੋਅ ਸ਼ੈਲ।" ਪਿਆਰ ਭਰੇ ਰੌਂਅ ਵਿਚ ਕਹਿਕੇ ਹਾਰਡੀ ਨੇ ਆਪਣੀ ਬਾਂਹ ਨਾਲ ਉਸਦੀ ਬਾਂਹ ਦਵਾਲੇ ਕੰਘੜੀ ਪਾਕੇ ਮੁੜ ਹੱਥ ਪੈਂਟ ਦੀ ਜੇਬ ਵਿਚ ਪਾ ਲਿਆ। ਸਮੁੰਦਰ ਵੱਲੋਂ ਇਕ ਠੰਡੀ ਹਵਾ ਦਾ ਬੁੱਲ੍ਹਾ ਆਇਆ ਤੇ ਉਹ ਦੋਵੇਂ ਇਕ ਦੂਸਰੇ ਦੇ ਹੋਰ ਨੇੜੇ ਹੋ ਕੇ ਤੁਰਨ ਲੱਗ ਪਏ।

"ਦੇਖ ਜੇਕਰ ਮੈਂ ਤੈਨੂੰ ਛੱਡਣਾ ਹੁੰਦਾ ਤਾਂ ਕਦੋਂ ਦਾ ਛੱਡ ਸਕਦਾ ਸੀ। ਛੇ ਸਾਲ ਹੋ ਚੱਲੇ ਹਨ ਆਪਣੀ ਦੋਸਤੀ ਹੋਈ ਨੂੰ......ਤੂੰ ਮੇਰੇ ਦਿਲ ਦੀ ਹਾਲਤ ਸਮਝਣ ਦੀ ਕੋਸ਼ਿਸ਼ ਕਰ।"

"ਮੈਨੂੰ ਪਤਾ ਹੈ ਤੇਰੇ ਦਿਲ ਦਾ, ਯੂ ਹੇਅਰੀ ਮੋਨਸਟਰ, ਜਿਤਨਾ ਤੇਰਾ ਸਰੀਰ ਮਜਬੂਤ ਹੈ ਦਿਲ ਉਤਨਾ ਹੀ ਕਮਜ਼ੋਰ ਹੈ....ਮੈਨੂੰ ਤਾਂ ਸਮਝ ਨਹੀਂ ਆਉਂਦੀ ਜਦੋਂ ਤੂੰ ਪਾਇਲਟ ਬਣ ਗਿਆ ਤਾਂ ਐਡਾ ਵੱਡਾ ਜ਼ਹਾਜ਼ ਉਡਾਉਣ ਦਾ ਤੇਰਾ ਕਿਵੇਂ ਹੌਸਲਾ ਪਵੇਗਾ।" ਉਸਦੀ ਬਾਂਹ ਨਾਲ ਕੰਘੜੀ ਪਾਉਂਦੇ ਹੋਏ ਸ਼ੈਲੀ ਨੇ ਕਿਹਾ।

"ਕੋਈ ਨੀ, ਮੈਂ ਕਰਦਾਂ ਕੁੱਝ ਨਾ ਕੁੱਝ...."

"ਕਿਤਨੀ ਦੇਰ ਹੋ ਗਈ ਆ ਤੈਨੂੰ ਹਾਹੀ ਗੱਲ ਕਹਿੰਦੇ ਨੂੰ।" ਚਿਹਰੇ ਤੋਂ ਵਰਖਾ ਦੀਆਂ ਨਿੱਕੀਆਂ ਨਿੱਕੀਆਂ ਬੂੰਦਾ ਪੂੰਝ ਕੇ ਆਕਾਸ਼ ਉਪਰ ਛਾਏ ਬੱਦਲਾਂ ਨੂੰ ਦੇਖਦੀ ਹੋਈ ਸ਼ੈਲੀ ਬੋਲੀ,"ਲਗਦਾ ਹੈ ਕਿ ਜਲਦੀ ਹੀ ਬੜੀ ਜ਼ੋਰ ਦੀ ਵਰਖਾ ਹੋਣ ਵਾਲੀ ਹੈ।"

"ਆਹੋ, ਸਾਡੇ ਟੱਬਰ ਉਪਰ ਤਾਂ ਜ਼ੋਰਦਾਰ ਬਿਜਲੀ ਡਿੱਗਣ ਵਾਲੀ ਹੈ।" ਚਾਲ ਤੇਜ਼ ਕਰਦਾ ਹੋਇਆ ਹਾਰਡੀ ਕੁੱਝ ਮਜ਼ਾਕ ਨਾਲ ਬੋਲਿਆ।

"ਹੈਦਾਂ ਦੀਆਂ ਬਥੇਰੀਆਂ ਆਉਂਦੀਆਂ ਤੈਨੂੰ, ਮਤਲਬ ਦੀ ਗੱਲ ਕਰਨ ਵੇਲੇ ਤੇਰੇ ਮੂੰਹ ਨੂੰ ਜਿੰਦਰਾ ਵੱਜ ਜਾਂਦਾ।" ਸ਼ੈਲੀ ਨੇ ਉਸਦਾ ਮਜ਼ਾਕ ਸਮਝਦੇ ਹੋਏ ਕੁੱਝ ਹੱਸ ਕੇ ਕਿਹਾ। ਫਿਰ ਜ਼ਰਾ ਸੰਜੀਦਗੀ ਨਾਲ ਬੋਲੀ,"ਤੇਰੀ ਫੈਮਿਲੀ ਨਾਲੋਂ ਤਾਂ ਮੈਨੂੰ ਦੂਸਰਿਆਂ ਦਾ ਫਿਕਰ ਹੈ, ਕਿੰਝ ਬੀਤੇਗੀ ਉਨ੍ਹਾਂ ਉਪਰ?"

ਇਤਨੇ ਨੂੰ ਯੂਨੀਵਰਸਿਟੀ ਰੈਜ਼ੀਡੈਂਸ ਦੀ ਬਿਲਡਿੰਗ ਆ ਗਈ ਅਤੇ ਐਲਾਵੇਟਰ ਵਿਚਲਾ ਬਟਨ ਦੱਬ ਕੇ "ਬਾਏ, ਸੀਅ ਯੂਅ" ਕਹਿਕੇ ਸ਼ੈਲੀ ਉਪਰ ਵੱਲ ਚੜ੍ਹ ਗਈ ਅਤੇ ਹਾਰਡੀ ਪਾਰਕਿੰਗ ਲਾਟ ਵੱਲ ਨੂੰ ਤੁਰ ਪਿਆ।

ਕਾਰ ਚਲਾਉਂਦਾ ਹੋਇਆ ਹਾਰਡੀ, ਜਿਸਦਾ ਪੂਰਾ ਨਾਮ ਹਰਦੀਪ ਸਿੰਘ ਸੀ, ਯਾਦ ਕਰ ਰਿਹਾ ਸੀ ਕਿ ਕਿਵੇਂ ਛੇ-ਸੱਤ ਸਾਲ ਪਹਿਲਾਂ ਇਸ ਸ਼ਹਿਰ ਤੋਂ ਤਕਰੀਬਨ ਸੱਤ ਸੋ ਮੀਲ ਦੂਰ ਇਕ ਸ਼ਹਿਰ ਵਿਚ ਸ਼ੈਲੀ ਅਤੇ ਹਾਰਡੀ ਦੋਵੇਂ ਇਕੋ ਹਾਈ ਸਕੂਲ ਵਿਚ ਪੜ੍ਹਦੇ ਸਨ। ਇਨ੍ਹਾਂ ਦੋਨਾਂ ਦੇ ਮਾਂ ਬਾਪ ਅਜੇ ਵੀ ਉਸ ਸ਼ਹਿਰ ਵਿਚ ਹੀ ਰਹਿੰਦੇ ਹਨ। ਸ਼ੈਲੀ ਹੁਰਾਂ ਦਾ ਇਕ ਛੋਟਾ ਜਿਹਾ ਕਪੜਿਆਂ ਦਾ ਸਟੋਰ ਹੈ ਤੇ ਹਾਰਡੀ ਦਾ ਬਾਪ ਇਕ ਕਾਰਾਂ ਮੁਰੰਮਤ ਕਰਨ ਵਾਲੀ ਵੱਡੀ ਸਾਰੀ ਗੈਰਾਜ ਦਾ ਮਾਲਿਕ ਹੈ।

ਹਾਈ ਸਕੂਲ ਵਿਚ ਇਨ੍ਹਾਂ ਦੀ ਦੋਸਤੀ ਗੂਹੜੀ ਹੁੰਦੀ ਗਈ। ਦੋਨੋਂ ਇਕ ਦੂਸਰੇ ਦੇ ਘਰ ਵੀ ਆ-ਜਾ ਜਾਂਦੇ ਸਨ। ਹਾਰਡੀ ਵੈਸੇ ਕਾਫ਼ੀ ਸੁਰਮੀਲਾ ਹੁੰਦਾ ਸੀ ਤੇ ਹੋਰ ਕਿਸੇ ਨਾਲ ਘੱਟ ਹੀ ਗੱਲ ਕਰਦਾ ਸੀ। ਉਸ ਤੋਂ ਦੋ ਤਿੰਨ ਵਰ੍ਹੇ ਛੋਟਾ ਭਰਾ ਗੁਰਦੀਪ ਜਿਸਨੂੰ ਗੋਰਡੀ ਕਹਿੰਦੇ ਸਨ ਵੀ ਬੜਾ ਭੋਲਾ ਜਿਹਾ ਸੀ। ਦੋਨੋਂ ਭਰਾ ਮਾਂ ਬਾਪ ਦੇ ਬੜੇ ਕਹਿਣੇਕਾਰ ਸਨ। ਬਾਪ ਨੂੰ ਤਾਂ ਗੈਰਾਜ ਤੋਂ ਹੀ ਵਿਹਲ ਨਹੀਂ ਸੀ ਮਿਲਦੀ, ਕੰਮ ਚੰਗਾ ਚਲਦਾ ਸੀ। ਉਸਨੇ ਗੈਰਾਜ ਦੇ ਆਲੇ ਦੁਆਲੇ ਦੀਆਂ ਕੁੱਝ ਦੁਕਾਨਾਂ ਖਰੀਦ ਕੇ ਕਿਰਾਏ ਉਪਰ ਦੇ ਦਿੱਤੀਆਂ ਸਨ ਤੇ ਇਕ ਘਰ ਵੀ ਹੋਰ ਲੈ ਲਿਆ ਸੀ। ਬਾਪ ਪਹਿਲਾਂ ਭਾਵੇਂ ਕਲੀਨ ਸ਼ੇਵ ਸੀ ਪਰ ਫਿਰ ਵੀ ਕਾਫੀ ਧਾਰਮਿਕ ਖਿਆਲਾਂ ਦਾ ਸੀ, ਤੇ ਹੁਣ ਕੁੱਝ ਸਾਲਾਂ ਤੋਂ ਉਸਨੇ ਮੁੜ ਦਾੜ੍ਹੀ ਕੇਸ ਰੱਖ ਲਏ ਸਨ ਅਤੇ ਗੁਰਦਵਾਰੇ ਦੀ ਸਿਆਸਤ ਵਿਚ ਵੀ ਜਰਾ ਪੈਰ ਰਖੱਣ ਲੱਗਾ ਸੀ।

ਮਾਂ ਭਾਵੇਂ ਘੱਟ ਪੜ੍ਹੀ ਲਿਖੀ ਸੀ ਪਰ ਦੋਨਾਂ ਮੁੰਡਿਆਂ ਦਾ ਬਹੁਤ ਖਿਆਲ ਰੱਖਦੀ ਸੀ। ਜਦੋਂ ਕੁ ਮੁੰਡੇ ਕੁਝ ਜਵਾਨ ਹੋਏ ਤਾਂ ਉਨ੍ਹਾਂ ਅਕਸਰ ਕਹਿਣਾ ਸ਼ੁਰੂ ਕਰ ਦਿੱਤਾ, "ਪੁੱਤ ਆਪਣੀ ਕੁੜੀ ਨਾਲ ਹੀ ਵਿਆਹ ਕਰਵਾਉਣਾ,ਓ. ਕੇਅ!" ਤੇ ਇਸੇ ਲਈ ਆਪਣੇ ਕਲਚਰ ਤੋਂ ਜਾਣੂੰ ਕਰਵਾਉਣ ਲਈ ਮਾਂ ਬਾਪ ਹਰ ਐਤਵਾਰ ਮੱਲੋ ਮੱਲੀ ਉਨ੍ਹਾਂ ਨੂੰ ਗੁਰਦਵਾਰੇ ਲੈ ਜਾਂਦੇ ਸਨ। ਪਰ ਦੋਹਾਂ ਭਰਾਵਾਂ ਨੂੰ ਉੱਥੇ ਕਿਸੇ ਗੱਲ ਦੀ ਸਮਝ ਨਾ ਪੈਂਦੀ। ਨਾ ਕੀਰਤਨ ਕਰਦੇ ਹੋਏ ਰਾਗੀਆਂ ਦੀ ਤੇ ਨਾ ਉੱਥੋਂ ਦੀ ਸਿਆਸਤ ਦੀ। ਪਰ ਘਰਦਿਆਂ ਨੂੰ ਤਸੱਲੀ ਸੀ ਕਿ ਬੱਚੇ ਆਪਣੇ ਕਲਚਰ ਨੂੰ ਸਮਝਦੇ ਹਨ ਤੇ ਉਨ੍ਹਾਂ ਦੇ ਕਹਿਣੇ ਵਿਚ ਹੀ ਰਹਿਣਗੇ।

ਹਾਈ ਸਕੂਲ ਦੇ ਆਖਰੀ ਸਾਲ ਦੌਰਾਨ ਜਦੋਂ ਸ਼ੈਲੀ ਦੀ ਆਵਾਜਾਈ ਉਨ੍ਹਾਂ ਦੇ ਘਰ ਕੁੱਝ ਵੱਧ ਗਈ ਤਾਂ ਇਕ ਦਿਨ ਹਾਰਡੀ ਦੀ ਮਾਂ ਨੇ ਉਸਦੇ ਬਾਪ ਕੋਲ ਚਿੰਤਾ ਜ਼ਾਹਿਰ ਕੀਤੀ। ਬਾਪ ਨੇ ਸਿੱਧਾ ਹੀ ਹਾਰਡੀ ਨੂੰ ਕਹਿ ਦਿੱਤਾ, "ਖਬਰਦਾਰ ਉਏ ਜੇ ਮੁੜਕੇ ਉਸ ਗਿੱਠੀ ਜਿਹੀ ਗੁਜਰਾਤਣ ਨੂੰ ਮਿਲਿਆ ਤਾਂ। ਸਾਲਿਆ ਛਿੱਤਰ ਮਾਰ ਮਾਰ ਕੇ ਘਰੋਂ ਕੱਢ ਦਊਂ ਤੈਨੂੰ।" ਉਸ ਦਿਨ ਬਾਪ ਦਾ ਗੁੱਸਾ ਦੇਖ ਕੇ ਦੋਵੇਂ ਭਰਾ ਕਾਫੀ ਸਹਿਮ ਗਏ ਸਨ।

ਹਾਈ ਸਕੂਲ ਮੁੱਕ ਗਿਆ ਤੇ ਹਾਰਡੀ ਕਾਫੀ ਉਦਾਸ ਰਹਿਣ ਲੱਗ ਪਿਆ। ਬਾਪ ਨੇ ਉਸਨੂੰ ਕਿਹਾ ਕਿ ਜੇਕਰ ਹੋਰ ਅੱਗੇ ਨਹੀਂ ਪੜ੍ਹਨਾ ਤਾਂ ਮੇਰੇ ਨਾਲ ਗੈਰਾਜ ਵਿਚ ਕੰਮ

ਕਰਵਾਇਆ ਕਰ। ਪਰ ਹਾਰਡੀ ਦਾ ਮਨ ਕਿਸੇ ਪਾਸੇ ਨਾ ਖੁੱਭਦਾ। ਘਰ ਬੈਠਾ ਬੇਮਤਲਬ ਟੀ.ਵੀ. ਹੀ ਦੇਖਦਾ ਰਹਿੰਦਾ। ਹੌਲੀ ਹੌਲੀ ਉਸਨੇ ਹੈਲਥ ਸਪਾ ਜਾਣਾ ਸ਼ੁਰੂ ਕਰ ਦਿੱਤਾ। ਉਥੇ ਕਸਰਤ ਕਰਦੇ ਦਾ ਮਨ ਹੋਰ ਪਾਸੇ ਪੈ ਜਾਂਦਾ। ਉਸਦੇ ਦੋ ਕੁ ਸਾਥੀ ਮੁੰਡੇ ਵੀ ਉਥੇ ਜਾਂਦੇ ਸਨ। ਉਹ ਕਸਰਤ ਕਰਨ ਤੋਂ ਬਾਦ ਨਹਾ ਧੋ ਕੇ ਸਾਫ਼ ਕੱਪੜੇ ਪਾਕੇ ਜਦੋਂ ਬਾਹਰ ਨਿਕਲਕੇ ਸਿਗਰਟ ਦਾ ਲੰਮਾ ਕਸ਼ ਖਿੱਚਦੇ ਤਾਂ ਹਾਰਡੀ ਨੂੰ ਬੜੇ ਵਧੀਆ ਲੱਗਦੇ। ਤੇ ਧੀਰੇ ਧੀਰੇ ਹਾਰਡੀ ਵੀ ਉਨ੍ਹਾਂ ਨਾਲ ਮਿਲਕੇ ਸਿਗਰਟਾਂ ਪੀਣ ਲੱਗ ਪਿਆ। ਸਿਗਰਟ ਦਾ ਕਸ਼ ਖਿੱਚਕੇ ਉਸਨੂੰ ਇਕ ਕਿਸਮ ਦੀ ਮਾਨਸਿਕ ਰਾਹਤ ਮਿਲਦੀ। ਪਰ ਆਪਣੀ ਇਸ ਆਦਤ ਦਾ ਉਸਨੇ ਘਰਦਿਆਂ ਨੂੰ ਹਰਗਿਜ਼ ਪਤਾ ਨਾ ਲੱਗਣ ਦਿੱਤਾ।

ਕੁੱਝ ਕੁ ਮਹੀਨੇ ਇਸੇ ਤਰ੍ਹਾਂ ਚਲਦਾ ਰਿਹਾ ਤੇ ਇਕ ਦਿਨ ਉਸਦੇ ਮਾਂ ਬਾਪ ਨੇ ਉਸਨੂੰ ਉਸਦੀ ਇੰਗਲੈਂਡ ਵਸਦੀ ਭੂਆ ਨੂੰ ਜਾ ਮਿਲ ਆਉਣ ਦੀ ਸਲਾਹ ਦਿੱਤੀ। ਵੈਸੇ ਉਨ੍ਹਾਂ ਦੇ ਹੋਰ ਨਜ਼ਦੀਕੀ ਰਿਸ਼ਤੇਦਾਰ ਅਸਟ੍ਰੇਲੀਆ ਤੇ ਅਫਰੀਕਾ ਵਿਚ ਵੀ ਵਸਦੇ ਸਨ ਪਰ ਕਿਉਂਕਿ ਮਾਂ ਬਾਪ ਨੇ ਇਨ੍ਹਾਂ ਨੂੰ ਪਹਿਲਾਂ ਕਿਤੇ ਇਕੱਲੇ ਜਾਣ ਨਹੀਂ ਸੀ ਦਿੱਤਾ ਇਸ ਕਰਕੇ ਇੰਗਲੈਂਡ ਬਾਕੀਆਂ ਤੋਂ ਨੇੜੇ ਹੋਣ ਕਰਕੇ ਉਥੇ ਨੂੰ ਭੇਜਣ ਦਾ ਹੀਆਂ ਕੱਢਣਾ ਉਨ੍ਹਾਂ ਲਈ ਜਰਾ ਆਸਾਨ ਸੀ। ਵੈਸੇ ਹਾਰਡੀ ਤੋਂ ਚੋਰੀ ਉਨ੍ਹਾਂ ਨੇ ਉਸਦੀ ਭੂਆ ਗੁਰਦੇਵ ਕੌਰ ਨੂੰ ਫੋਨ ਉਪਰ ਸੱਭ ਕੁੱਝ ਸਮਝਾ ਦਿੱਤਾ ਸੀ ਤੇ ਸ਼ਾਇਦ ਇਸੇ ਕਰਕੇ ਜਦੋਂ ਹਾਰਡੀ ਸਾਊਥਾਲ ਪਹੁੰਚਿਆ ਤਾਂ ਉਸਨੂੰ ਜਾਪਿਆ ਕਿ ਉਸਦੇ ਆਉਣ ਬਾਰੇ ਅੱਧੇ ਇੰਗਲੈਂਡ ਨੂੰ ਖਬਰ ਮਿਲ ਚੁੱਕੀ ਸੀ।

ਇਤਨੇ ਨੂੰ ਹਾਰਡੀ ਦਾ ਅਪਾਰਟਮੈਂਟ ਆ ਗਿਆ ਤੇ ਕਾਰ ਖੜੀ ਕਰਕੇ ਕਿਤਾਬਾਂ ਵਾਲਾ ਬੈਗ ਚੁੱਕ ਕੇ ਉਹ ਅੰਦਰ ਚਲਾ ਗਿਆ। ਫਰਿੱਜ ਵਿਚੋਂ ਕੱਢਕੇ ਦੁੱਧ ਦਾ ਗਲਾਸ ਪੀਤਾ ਅਤੇ ਬਗੈਰ ਕੱਪੜੇ ਬਦਲੇ ਉਹ ਟੀ.ਵੀ ਲਾਕੇ ਸੋਫੇ ਉਪਰ ਅੱਧਲੇਟਾ ਜਿਹਾ ਹੋ ਗਿਆ। ਕੁੱਝ ਦੇਰ ਬਾਦ ਉਸਨੇ ਟੀ.ਵੀ ਦੀ ਆਵਾਜ਼ ਬੰਦ ਕਰ ਦਿੱਤੀ ਅਤੇ ਸਿਗਰਟ ਸੁਲਘਾ ਕੇ ਸ਼ਾਲਿਨੀ ਨਾਲ ਅੱਜ ਦੀ ਹੋਈ ਮੁਲਾਕਾਤ ਬਾਰੇ ਸੋਚਣ ਲੱਗ ਪਿਆ ਤੇ ਐਨ ਉਸੇ ਵੇਲੇ ਉਧਰ ਗੋਗੀ ਦੀ ਮਾਂ ਪ੍ਰੀਤਮ ਕੌਰ ਆਪਣੇ ਘਰ ਆਈਆਂ ਪ੍ਰਾਹੁਣੀਆਂ ਨੂੰ ਸੂਟ ਕੇਸ ਵਿਚੋਂ ਕੱਢ ਕੇ ਨਵੇਂ ਨਵੇਂ ਕਪੜੇ ਵਿਖਾ ਰਹੀ ਸੀ, "ਆਹ ਮੈਂ ਗੋਗੀ ਦੀ ਸੱਸ ਲਈ ਖਰੀਦਿਆਂ, ਆਹ ਉਹਦੀ ਪਤੀਸ ਲਈ ਤੇ ਆਹ ਮਲੇਸ ਲਈ।"

"ਸੁੱਖ ਨਾਲ ਚੰਗੇ ਸਾਕ ਟੱਕਰ ਗਏ ਤੁਹਾਨੂੰ ਪ੍ਰੀਤੋ" ਸੂਟ ਦਾ ਕਪੜਾ ਪੁੱਠਾ ਸਿੱਧਾ ਕਰਕੇ ਦੇਖਦੀ ਹੋਈ ਉਨ੍ਹਾਂ ਵਿਚੋਂ ਇਕ ਜਣੀ ਕਹਿ ਰਹੀ ਸੀ, "ਉਦਾਂ ਹੁਣ ਤਾਂ ਇੰਡੀਆ ਵੀ ਕੱਪੜਾ ਵਧੀਆ ਮਿਲਣ ਲੱਗ ਪਿਆ।"

"ਨੀਂ ਮੈਂ ਦੇਣ ਲੈਣ ਵਾਲੇ ਸਾਰੇ ਇਥੋਂ ਈ ਬਣਵਾਏ ਨੇ ਪਰ ਗੋਗੀ ਦੇ ਪਾਉਣ ਵਾਲੇ ਸਾਰੇ ਉੱਥੋਂ ਕਢਵਾ ਕੇ ਲਿਆਈਂ ਹਾਂ। ਉੱਥੇ ਕਢਾਈ ਬੜੀ ਸਸਤੀ ਪੈਂਦੀ ਆ। ਤੇ ਗਹਿਣੇ ਤਾਂ ਮੈਂ ਹਰ ਵਾਰੀ ਇੰਡੀਆ ਤੋਂ ਆਉਂਦੀ ਹੋਈ ਆਪਣੇ ਨਾਲ ਲਿਆਉਂਦੀ ਰਹੀ ਤੇ ਬਾਕੀ ਇਥੋਂ ਬਣਵਾ ਲਏ।" ਪ੍ਰੀਤਮ ਕੌਰ ਜੋ ਅਜੇ ਤਿੰਨ ਕੁ ਦਿਨ ਪਹਿਲਾਂ ਹੀ ਉਚੇਚੇ ਤੌਰ ਤੇ ਇੰਡੀਆ ਤੋਂ ਵਿਆਹ ਲਈ ਸ਼ਾਪਿੰਗ ਕਰਕੇ ਆਈ ਸੀ ਖੁਸ਼ੀ ਖੁਸ਼ੀ ਦੱਸ ਰਹੀ ਸੀ, "ਅਸੀਂ ਕਿਹੜਾ ਬੋਹਤੀਆ ਵਿਔਣੀਆਂ, ਇਕੋ ਈ ਤਾਂ ਹੈ.......।"

"ਨਾ ਹੁਣ ਤੁਸੀਂ ਜਗਪਾਲ ਦਾ ਕਦੋਂ ਕੁ ਕਰਨਾ ਆ?" ਵਿੱਚੋਂ ਇਕ ਜਣੀ ਬੋਲੀ।

"ਬੱਸ ਗੋਗੀ ਤੋਂ ਵਿਹਲੇ ਹੋ ਕੇ ਉਹਦਾ ਈ ਕਰਨਾ। ਲੋਕ ਤਾਂ ਬੜੀ ਦੇਰ ਦੇ ਪੁੱਛਦੇ ਆ, ਪਰ ਅਸੀਂ ਚੌਂਹਦੇ ਸੀ ਕਿ ਪਹਿਲਾਂ ਕੁੜੀ ਦਾ ਕੰਮ ਨਿਬੜ ਜਾਵੇ।"

"ਆਹੋ ਨੀ ਅੱਜ ਕਲ ਚੰਗੇ ਮੁੰਡੇ ਕਿਹੜੇ ਮਿਲਦੇ ਆ, ਨਾ ਈ ਕੋਈ ਕਹੇ ਲਗਦਾ ਵਿਆਹ ਕਰੋਣ ਨੂੰ।" ਦੂਸਰੀ ਜਣੀ ਬੋਲੀ।

"ਉਦਾਂ ਪ੍ਰੀਤੋ ਕੜਮਾਈ ਤੋਂ ਬਾਦ ਐਨੀ ਨੀ ਰੁਕੀਦਾ ਵਿਆਹ ਲਈ, ਅੱਜ ਕੱਲ ਤੈਨੂੰ ਜ਼ਮਾਨੇ ਦਾ ਪਤਾ?"

"ਨੀ ਅਸੀਂ ਤਾਂ ਬਹੁਤ ਜੋਰ ਪੌਂਦੇ ਸੀ, ਪਹਿਲਾਂ ਤਾਂ ਦੇਬੋ ਈ ਕਹਿੰਦੀ ਰਹੀ ਪਈ ਮੁੰਡਾ ਅਜੇ ਜਰਾ ਨਿਆਣਾ ਆ - ਘਰ ਦਾ ਕਾਰੋਬਾਰ ਸਾਂਭਣ ਲੱਗ ਪਵੇ ਫੇਰ ਕਰਾਂਗੇ। ਫੇਰ ਪਤਾ ਲੱਗਾ ਕਿ ਐਥੋਂ ਜਾ ਕੇ ਓਹਨੇ ਕੋਈ ਜਹਾਜਾਂ ਦਾ ਕੋਰਸ ਸ਼ੁਰੂ ਕਰ ਲਿਆ, ਆਹ ਦੋ ਤਿੰਨ ਮਹੀਨਿਆਂ ਨੂੰ ਮੁੱਕਣਾ, ਤਾਂ ਹੀ ਫੇਰ ਵਿਆਹ ਉਸ ਤੋਂ ਮਗਰੋਂ ਦਾ ਰੱਖਿਆ," ਰਾਣੀਹਾਰ ਵਾਲਾ ਡੱਬਾ ਖੋਲਦੀ ਹੋਈ ਪ੍ਰੀਤੋ ਕਹਿ ਰਹੀ ਸੀ, "ਜਿਹੜੀ ਤਰੀਕ ਦਾ ਓਹ ਕਹਿੰਦੇ ਸੀ ਉਦਣ ਨੂੰ ਉਹ ਗਾਉਣ ਵਾਲਾ ਨਹੀਂ ਸੀ ਵਿਹਲਾ। ਗੋਗੀ ਦਾ ਡੈਡੀ ਕਹਿੰਦਾ ਪਈ ਪਾਰਟੀ ਤੇ ਉਹਨੂੰ ਈ ਸੱਦਣਾ ਬਰਮੀਗਮ ਵਾਲੇ ਸਟਾਰ ਨੂੰ, ਇਕ ਵਾਰੀ ਤਾਂ ਸਾਰਾ ਸੋਥਹਾਲ ਚੇਤੇ ਕਰੂਗਾ। ਬੱਸ ਹੈਂਦਾ ਕਰਕੇ ਦੋ ਵੀਕਾਂ ਗਾਹਾਂ ਦਾ ਰਖਣਾ ਪਿਆ।"

"ਨੀਂ ਆਹਾ ਛਾਪਾਂ ਕਿਨ੍ਹਾਂ ਲਈ ਆ?" ਦੂਸਰੇ ਡੱਬੇ ਵਿਚੋਂ ਇਕ ਨਵੀਂ ਮੁੰਦਰੀ ਘੁਮਾ ਕੇ ਪਰਖਦੀ ਹੋਈ ਬੋਲੀ।

"ਏਹੋ ਗੋਗੀ ਦੇ ਅਸਟ੍ਰੇਲੀਏ ਵਾਲੇ ਪਤਿਔਰ੍ਹੇ ਲਈ, ਆਹ ਦੂਈ ਅਫਰੀਕਾ ਵਾਲੇ ਲਈ।"

"ਆਹੋ ਨੀ ਮੈਂ ਤਾਂ ਸੁਣਿਐਂ ਵਿਆਹ ਤੇ ਪ੍ਰਾਹੁਣੇ ਈ ਕਣੀਆਂ ਮੁਲਖਾਂ ਤੋਂ ਔਣੇ ਆ।" ਇਕ ਜਣੀ ਬੋਲੀ।

"ਫੇਰ ਬਈ ਅਗਲਿਆਂ ਦੇ ਪਹਿਲਾ ਪਹਿਲਾ ਵਿਆਹ ਆ। ਟੱਬਰ ਸੁੱਖ ਨਾਲ ਸਾਰੇ ਬਾਣੀਂ ਆਂ। ਮੁੰਡੇ ਦੇ ਬਾਬੇ ਨੇ ਇੰਡੀਆ ਤੋਂ ਔਣੈਂ, ਦੇਬੋ ਦੇ ਇਕ ਭਰਾ ਨੇ ਅਸਟ੍ਰੇਲੀਆ ਤੋਂ ਤੇ ਦੂਜੇ ਨੇ ਕੀਨੀਆਂ ਤੋਂ ਔਣੈਂ।" ਗੁਰਦੇਵ ਕੌਰ ਦੀ ਗੁਆਂਢਣ ਕਹਿ ਰਹੀ ਸੀ।

"ਨੀਂ ਉਹਦਾ ਪ੍ਰਾਹੁਣਾ ਹੁਣ ਤਾਂ ਨੀ ਲੜਦਾ ਉਹਦੇ ਨਾਲ?"

"ਹੈਦਾਂ ਈ ਆ ਜਦੋਂ ਪੀ ਪੂ ਲੈਂਦਾ ਬਥੇਰੇ ਚੰਦ ਚਾੜ੍ਹਦਾ।"

"ਨਾਂ ਹੁਣ ਤਾਂ ਉਹਦੇ ਨਿਆਣੇ ਵੀ ਤਕੜੇ ਆ, ਹਾਲੇ ਵੀ ਇਦਾਂ ਈ ਕਰਦਾ?"

"ਮੁੰਡਾ ਤਾਂ ਘਰੇ ਈ ਘੱਟ ਵੱਧ ਵੜਦਾ, ਕੰਨ 'ਚ ਆਹ ਕਾਂਟਾ ਜਿਹਾ ਪਾਇਆ ਆ, ਪਤਾ ਨੀ ਆਹ ਗੌਣ ਵਾਲਿਆਂ ਨਾਲੇ ਈ ਰਹਿੰਦਾ ਕਿਤੇ, ਕੁੜੀ ਕਾਲਜ ਪਾਸ ਕਰਕੇ ਘਬਨੀ ਕਿਤੇ ਸੋਸ਼ਲ ਸਕੋਰਟੀ ਵਾਲਿਆਂ ਨਾਲ ਕੰਮ ਕਰਦੀ ਆ। ਉਦਾਂ ਚੰਗੀ ਆ ਵਿਚਾਰੀ, ਨਹੀਂ ਤਾਂ ਕੁੜੀਆਂ ਦਾ ਤਾਂ ਤੈਨੂੰ ਪਤਾ ਈ ਆ ਕਿੰਨੇ ਚੰਦ ਚਾੜ੍ਹਦੀਆਂ।" ਗੁਆਂਢਣ ਦੱਸ ਰਹੀ ਸੀ।

"ਅਸੀਂ ਵੀ ਤਾਂਹੀ ਕਾਹਲੇ ਸੀ," ਪ੍ਰੀਤੋ ਕਹਿ ਰਹੀ ਸੀ। "ਏਸੇ ਕਰਕੇ ਗੋਗੀ ਦੇ ਡੈਡੀ ਨੇ ਜਦੋਂ ਸਾਨੂੰ ਪਹਿਲੀ ਵਾਰ ਮੰਗਾਇਆ ਸੀ ਤਾਂ ਜਗਪਾਲ ਨੂੰ ਇਥੇ ਰੱਖਕੇ ਮੈਨੂੰ ਤਾਂ ਗੋਗੀ ਨੂੰ ਇੰਡੀਆ ਮੋੜ ਦਿੱਤਾ ਸੀ, ਕਹਿੰਦਾ ਪਈ ਮੈਂ ਕੁੜੀ ਇਥੇ ਦੇ ਸਕੂਲਾਂ 'ਚ ਨੀ ਪੜ੍ਹੌਣੀ। ਫੇਰ ਜਦੋਂ ਗੋਗੀ ਇੰਡੀਆ ਵਿਚ ਬਾਰਵੀਂ 'ਚ ਹੋਈ ਤਾਂ ਮੈਨੂੰ ਤੇ ਗੋਗੀ ਨੂੰ ਇਥੇ ਸੱਦ ਲਿਆ। ਕਹਿੰਦਾ ਕੁੜੀਆਂ ਉਥੇ ਕਾਲਜਾਂ ਵਿਚ ਵਿਗੜ ਜਾਂਦੀਆਂ। ਐਥੇ ਆ ਕੇ ਵੀ ਗੋਗੀ ਗਾਹਾਂ ਪੜ੍ਹਨਾ ਚਾਹੁੰਦੀ ਸੀ ਪਰ ਏਹ ਉਹਦਾ ਵਿਆਹ ਕਰਨ ਨੂੰ ਕਾਹਲਾ ਸੀ। ਉਹ ਤਾਂ ਮੁੰਡੇ ਵਾਲਿਆਂ ਕਰਕੇ ਸਾਨੂੰ ਐਨੀ ਦੇਰ ਅਟਕਣਾ ਪਿਆ, ਇਹ ਤਾਂ ਉਦੋਂ ਦਾ ਹੀ ਜੋਰ ਪਾਉਂਦਾ ਸੀ।"

"ਚਲ ਉਦਾਂ ਤਾਂ ਖਰਾ ਹੋਇਆ, ਗੋਗੀ ਨੇ ਦੋ ਸਾਲ ਕੰਮ ਕਰਕੇ ਵਿਆਹ ਜੋਗੇ ਪੈਸੇ ਜੋੜ ਲਏ।"

"ਉਹ ਤਾਂ ਅਸੀਂ ਸਾਰੇ ਏਹਨੂੰ ਈ ਦੇ ਦੇਣੇ ਆਂ। ਵਿਆਹ ਤਾਂ ਸਾਰਾ ਆਪਣੇ ਕੋਲੋਂ ਕਰਾਂਗੇ।" ਸੂਟਕੇਸ ਬੰਦ ਕਰਦੀ ਹੋਈ ਪ੍ਰੀਤੋ ਕਹਿ ਰਹੀ ਸੀ। "ਉਦਾਂ ਗੋਗੀ ਦਾ ਡੈਡੀ ਕਹਿੰਦਾ ਕਿ ਕੁੜੀ ਦੇ ਵਿਆਹ 'ਚ ਕੋਈ ਕਸਰ ਨਾ ਰਹੇ ਨਹੀਂ ਤਾਂ ਜਦ ਅਸੀਂ ਜਗਪਾਲ ਵਿਆਹੁਣਾ ਤਾਂ ਲੋਕਾਂ ਨੇ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਬਣੌਣੀਆਂ।"

"ਮੈਂ ਸੁਣਿਐਂ ਗੋਗੀ ਦੇ ਬਾਬੇ ਨੇ ਵੀ ਇੰਡੀਆ ਤੋਂ ਆਉਣੈ ਵਿਆਹ ਦੇਖਣ?" ਦੇਬੋ ਦੀ ਗਵਾਂਢਣ ਬੋਲੀ।

"ਆਹੋ, ਗੋਗੀ ਦਾ ਡੈਡੀ ਤਾਂ ਕਹਿੰਦਾ ਸੀ ਬਈ ਭਾਈਏ ਨੂੰ ਜਗਪਾਲ ਦੇ ਵਿਆਹ ਤੇ ਸਦਾਂਗੇ ਪਰ ਗੋਗੀ ਕਹਿੰਦੀ ਕਿ ਮੈਂ ਤਾਂ ਆਪਣੇ ਵਿਆਹ ਤੇ ਬਾਬੇ ਨੂੰ ਜ਼ਰੂਰ ਸੱਦਣਾ। ਕਹਿੰਦੀ ਜੇ ਤੁਸੀਂ ਨੀ ਸੱਦਣਾ ਤਾਂ ਮੈਂ ਆਪਣੇ ਕੋਲੋਂ ਟਿਕਟ ਭੇਜਣ ਲੱਗੀ ਆਂ.....ਬਹੁਤ ਤੇਹ ਕਰਦੀ ਆ ਬਾਬੇ ਦਾ।"

"ਆਹੋ ਜੀ ਪਾਲੀ ਵੀ ਤਾਂ ਉਨ੍ਹੇ ਈ ਆ, ਮਹਿੰਦਰ ਸਿੰਘ ਤਾਂ ਜਦ ਦਾ ਐਥੇ ਆਇਆ ਕਦੀ ਮੁੜ ਕੇ ਈ ਨਹੀਂ ਗਿਆ। ਸਗੋਂ ਤੁਹਾਨੂੰ ਦੋਂਹ ਸਾਲੀਂ ਗੇੜਾ ਮਾਰਨਾ ਪੈਂਦਾ ਰਿਹਾ.....ਖਰਾ ਭੈਣੇ ਸੁਖ ਪਾਉਂਗੀ। ਕੁੜੀ ਤੁਹਾਡੇ ਕਹਿਣੇ 'ਚ ਆ ਨਹੀਂ ਤਾਂ ਨਿਆਣੇ ਤਾਂ ਇਥੇ ਬੱਸ.." ਦੂਸਰੀ ਜਣੀ ਕਹਿ ਰਹੀ ਸੀ ਪਰ ਉਸਦੀ ਗੱਲ ਵਿਚੇ ਹੀ ਟੁਕਦੀ ਹੋਈ ਪ੍ਰੀਤੋ ਬੋਲੀ। "ਐਡਾ ਕਾਰੋਬਾਰ ਛੱਡਕੇ ਕਿੱਥੇ ਆ ਜਾ ਹੁੰਦਾ ਬੰਸੋ। ਜਗਪਾਲ ਤਾਂ ਹੁਣ ਕਿਤੇ ਜਾ ਕੇ ਸਾਂਭਣ ਜੋਗਾ ਹੋਇਆ ਨਹੀਂ ਤਾਂ ਪਹਿਲਾਂ ਤਾਂ ਗੋਗੀ ਦੇ ਡੈਡੀ ਦੇ ਸਿਰ ਤੇ ਹੀ ਸੀ ਸਾਰਾ ਕੁਸ਼।"

ਤੇ ਜਿਉਂ ਹੀ ਗੱਲਾਂ ਮੁਕਾ ਕੇ ਪ੍ਰਾਹੁਣੀਆਂ ਵਾਪਿਸ ਜਾਣ ਨੂੰ ਤਿਆਰ ਹੋਈਆਂ ਤਾਂ ਦੂਸਰੇ ਕਮਰੇ ਵਿਚ

ਦਰਵਾਜ਼ੇ ਨਾਲ ਲੱਗੀ ਗੱਲਾਂ ਸੁਣਦੀ ਗੋਗੀ ਦਵਾ ਦਵ ਪੌੜੀਆਂ ਚੜ੍ਹ ਕੇ ਆਪਣੇ ਕਮਰੇ ਵਿਚ ਜਾ ਵੜੀ। ਖੁਸ਼ੀ, ਸ਼ਰਮ ਤੇ ਡਰ ਦਾ ਇਕ ਰਲਵਾਂ ਮਿਲਵਾਂ ਜਿਹਾ ਅਹਿਸਾਸ ਉਸਦੇ ਅੰਦਰ ਮਚਲ ਰਿਹਾ ਸੀ। ਜਦੋਂ ਵੀ ਘਰ ਵਿਚ ਉਸਦੇ ਵਿਆਹ ਸਬੰਧੀ ਕੋਈ ਗੱਲ ਹੁੰਦੀ ਤਾਂ ਜ਼ਰੂਰ ਆਨ੍ਹੀ ਬਹਾਨੀ ਕੰਨ ਲਾ ਕੇ ਸੁਣਦੀ ਤੇ ਬਾਦ ਵਿਚ ਇਹੋ ਜਿਹੇ ਅਹਿਸਾਸ ਥੱਲੇ ਦੱਬੀ ਕਿਤਨੀ ਦੇਰ ਕਿਤਨਾ ਕੁਝ ਸੋਚਦੀ ਰਹਿੰਦੀ। ਗੋਗੀ, ਜਿਸਦਾ ਪੂਰਾ ਨਾਮ ਗਗਨਦੀਪ ਸੀ ਜੋ ਕਿ ਉਸਨੂੰ ਉਸਦੇ ਪਿਆਰੇ ਬਾਬੇ ਨੇ ਦਿੱਤਾ ਸੀ ਕਈ ਵਾਰ ਅਜਿਹਾ ਮਹਿਸੂਸ ਕਰਦੀ ਕਿ ਸਾਰੇ ਨਜ਼ਦੀਕੀ ਰਿਸ਼ਤੇਦਾਰਾਂ ਵਿਚੋਂ ਕੇਵਲ ਉਸਦਾ ਬਾਬਾ ਹੀ ਉਸਨੂੰ ਦਿਲੋਂ ਪਿਆਰ ਕਰਦਾ ਸੀ। ਭਾਵੇਂ ਉਸਦੇ ਮਾਂ ਬਾਪ ਪ੍ਰੀਤਮ ਕੌਰ ਤੇ ਮਹਿੰਦਰ ਸਿੰਘ ਜ਼ਾਹਿਰਾ ਤੌਰ ਤੇ ਉਸਨੂੰ ਬਹੁਤ ਪਿਆਰ ਕਰਦੇ ਸਨ ਤੇ ਉਸਨੂੰ ਖੁਸ਼ ਦੇਖਣਾ ਚਾਹੁੰਦੇ ਸਨ ਪਰ ਉਨ੍ਹਾਂ ਦੀਆਂ ਕਈ ਗੱਲਾਂ ਉਸਨੂੰ ਬਹੁਤ ਅੱਖਰਦੀਆਂ ਸਨ। ਪਹਿਲਾਂ ਤਾਂ ਇਹੀ ਕਿ ਉਸਦਾ ਡੈਡੀ ਉਸਦੇ ਭਰਾ ਜਗਪਾਲ ਨੂੰ ਹਮੇਸ਼ਾਂ ਆਪਣੇ ਨਾਲ ਰੱਖਦਾ ਰਿਹਾ ਤੇ ਗੋਗੀ ਤੇ ਉਸਦੀ ਮੰਮੀ ਨੂੰ ਇੰਡੀਆ ਵਿਚ ਰਹਿਣ ਤੇ ਮਜਬੂਰ ਕਰਦਾ ਰਿਹਾ। ਪਰ ਜੋ ਗੱਲ ਉਸਨੂੰ ਜਿਆਦਾ ਚੁਭਦੀ ਸੀ ਉਹ ਉਸਦੇ ਇਸ ਸਾਰੇ ਵਿਆਹ ਦੇ ਚੱਕਰ ਦੀ ਸੀ।

ਜਿਸ ਦਿਨ ਦੇਬੋ ਆਪਣੇ ਕੈਨੇਡਾ ਤੋਂ ਆਏ ਭਤੀਜੇ ਨੂੰ ਉਨ੍ਹਾਂ ਦੇ ਘਰ ਲੈ ਕੇ ਆਈ ਸੀ ਉਸੇ ਦਿਨ ਉਸ ਨੂੰ ਕੁੱਝ ਖਟਕਿਆ ਸੀ। ਮੁੰਡਾ ਭਾਵੇਂ ਦੇਖਣ ਨੂੰ ਸੋਹਣਾ ਜੁਆਨ ਸੀ ਪਰ ਉਸਨੇ ਜਿਆਦਾ ਅੱਖ ਚੁੱਕ ਕੇ ਗੋਗੀ ਵੱਲ ਨਹੀਂ ਸੀ ਦੇਖਿਆ। ਗੋਗੀ ਨੂੰ ਇਸ ਵਿਚ ਆਪਣੀ ਕੁੱਝ ਹੇਠੀ ਵੀ ਮਹਿਸੂਸ ਹੋਈ ਸੀ ਕਿਉਂਕਿ ਜਿਸ ਤਰ੍ਹਾਂ ਇੰਡੀਆ ਵਿਚ ਉਸਦੇ ਨਾਲ ਪੜ੍ਹਦੀਆਂ ਸਹੇਲੀਆਂ ਕਹਿੰਦੀਆਂ ਹੁੰਦੀਆਂ ਸਨ ਉਸ ਹਿਸਾਬ ਨਾਲ ਉਹ ਆਪਣੇ ਆਪ ਨੂੰ ਕਾਫੀ ਦਿਲਕਸ਼ ਸਮਝਦੀ ਸੀ।

ਕੁਝ ਦਿਨਾਂ ਬਾਦ ਉਸਨੇ ਅਚਾਨਕ ਆਪਣੀ ਮੰਮੀ ਨੂੰ ਜਰਾ ਦੱਬਵੀਂ ਆਵਾਜ ਵਿਚ ਡੈਡੀ ਨਾਲ ਕਹਿੰਦੇ ਸੁਣਿਆ ਸੀ, "ਦੇਬੋ ਕਹਿੰਦੀ ਆ ਕਿ ਮੁੰਡਾ ਅਜੇ ਜੇ ਜੱਕ ਕਰਦਾ ਵਿਆਹ ਨੂੰ, ਕਹਿੰਦਾ ਮੈਂ ਅਜੇ ਗਾਹਾਂ ਪੜ੍ਹਨਾ ਪਰ ਉਹਦਾ ਭਰਾ ਭਰਜਾਈ ਕਾਹਲੇ ਆ ਵਿਆਹ ਲਈ।"

"ਦੇਬੋ ਨੂੰ ਗੋਗੀ ਪਸੰਦ ਆ, ਮੁੰਡੇ ਦੇ ਮਾਂ ਬਾਪ ਚਾਹੁੰਦੇ ਆ, ਤੈਨੂੰ ਹੋਰ ਕੀ ਚਾਹੀਦਾ....ਮੁੰਡੇ ਦਾ ਕੀ ਆ....ਇਹ ਤਾਂ ਅੜਾਂਦੇ ਊਠ ਈ ਲੱਦ ਹੁੰਦੇ ਆ," ਡੈਡੀ ਕਹਿ ਰਿਹਾ ਸੀ। ਭਾਵੇਂ ਗੋਗੀ ਦਾ ਉਦੋਂ ਦਿਲ ਕੀਤਾ ਸੀ ਕਿ ਕਹਿ ਦੇਵੇ ਕਿ ਇਹ ਇਕੱਲਾ ਊਂਠ ਹੀ ਨਹੀਂ ਊਠਣੀ ਵੀ ਅੜਾਂਦੀ ਲੱਦ ਹੋ ਰਹੀ ਹੈ, ਮੈਂ ਤਾਂ ਅਜੇ ਹੋਰ ਪੜ੍ਹਨਾ ਚਾਹੁੰਦੀ ਹਾਂ। ਪਰ ਵੱਡਿਆਂ ਮੋਹਰੇ ਮੂੰਹ ਨਾ ਖੋਲ੍ਹਣ ਦੀ ਸਿੱਖਿਆ ਉਸਨੂੰ ਚੁੱਪ ਰਹਿਣ ਤੇ ਮਜਬੂਰ ਕਰ ਗਈ। ਵੈਸੇ ਮੁੰਡਾ ਉਸਨੂੰ ਦੇਖਣ ਵਿਚ ਸੁਹਣਾ ਲੱਗਾ ਸੀ, ਉਚਾ ਲੰਮਾ ਤੇ ਤਕੜਾ, ਮੱਥੇ ਉਪਰ ਘੁੰਗਰਾਲੇ ਜਿਹੇ ਸੰਘਣੇ ਵਾਲ, ਮੋਟੀਆਂ ਮੋਟੀਆਂ ਅੱਖਾਂ ਉਪਰ ਲੰਮੇ ਲੰਮੇ ਝਿੰਮਣ ਤੇ ਚਿਹਰੇ ਉਪਰ ਛਾਇਆ ਭੋਲਾਪਨ। ਉਹ ਮਨ ਹੀ ਮਨ ਵਿਚ ਫਿਲਮਾਂ ਦੇ ਐਕਟਰਾਂ ਨਾਲ ਉਸਨੂੰ ਮੇਲਦੀ ਤੇ ਉਸਦਾ ਮਨ ਅਜੀਬ ਜਿਹੇ ਤਰੀਕੇ ਨਾਲ ਮਚਲ ਉਠਦਾ। ਇਸੇ ਤਰ੍ਹਾਂ ਦੋ ਸਾਲ ਗੁਜ਼ਰ ਗਏ ਸਨ ਪ੍ਰੰਤੂ ਇਥੋਂ ਜਾਣ ਤੋਂ ਬਾਦ ਉਸਦੀ ਕੋਈ ਜ਼ਿਆਦਾ ਖਬਰ ਨਹੀਂ ਸੀ ਮਿਲੀ। ਸਿਰਫ਼ ਉਸਦੀ ਭੂਆ ਦੇਬੋ ਉਨ੍ਹਾਂ ਦੇ ਘਰ ਕਦੇ ਕਦਾਈਂ ਗੇੜਾ ਮਾਰ ਜਾਂਦੀ ਤੇ ਉਸਦੇ ਮਾਂ ਬਾਪ ਦੀ ਰਾਜ਼ੀ ਖੁਸ਼ੀ ਦੱਸ ਜਾਂਦੀ। ਕਦੇ ਕਦੇ ਉਸਦੇ ਨਾਲ ਉਸਦੀ ਕੁੜੀ ਕਿਰਨ ਵੀ ਹੁੰਦੀ। ਗੋਗੀ ਨੂੰ ਕਿਰਨ ਬੜੀ ਪਸੰਦ ਸੀ। ਉਹ ਥੋੜ੍ਹਾ ਬੋਲਦੀ ਸੀ ਪਰ ਜੋ ਵੀ ਗੱਲ ਕਰਦੀ ਬੜੀ ਸਿਆਣੀ ਹੁੰਦੀ। ਕਿਰਨ ਯੂਨੀਵਰਸਿਟੀ ਵਿਚ ਹੀ ਪੜ੍ਹਦੀ ਸੀ ਜਦੋਂ ਉਸਦੇ ਮਾਂ ਬਾਪ ਉਸਦਾ ਵਿਆਹ ਕਰਨ ਲਈ ਕਾਹਲੇ ਪੈ ਗਏ ਸਨ। ਪਰ ਉਹ ਡੱਟ ਗਈ ਸੀ ਕਿ ਉਸਨੇ ਤਾਂ ਪਹਿਲਾਂ ਯੂਨੀਵਰਸਿਟੀ ਪਾਸ ਕਰਕੇ ਆਪਣੇ ਲਈ ਨੌਕਰੀ ਲੱਭਣੀ ਹੈ ਫਿਰ ਵਿਆਹ ਬਾਰੇ ਸੋਚੇਗੀ। ਜੇਕਰ ਘਰ ਵਾਲੇ ਜ਼ਿਆਦਾ ਮਜਬੂਰ ਕਰਨਗੇ ਤਾਂ ਉਹ ਯੂਨੀਵਰਸਿਟੀ ਹੀ ਰਹਿਣਾ ਸ਼ੁਰੂ ਕਰ ਦੇਵੇਗੀ। ਸਗੋਂ ਹਫ਼ਤਾ ਕੁ ਤਾਂ ਕਿਸੇ ਸਹੇਲੀ ਕੋਲ ਰਹਿ ਵੀ ਆਈ ਸੀ। ਅੰਤ ਨੂੰ ਘਰਦਿਆਂ ਨੇ ਉਸਦੀ ਇੱਛਾ ਅੱਗੇ ਹਥਿਆਰ ਸੁੱਟ ਦਿੱਤੇ ਸਨ ਤੇ ਉਸਨੂੰ ਵਿਆਹ ਲਈ ਮਜਬੂਰ ਕਰਨਾ ਬੰਦ ਕਰ ਦਿੱਤਾ ਸੀ। ਆਂਢੀਆਂ ਗੁਆਂਢੀਆਂ ਨੇ ਕੁਝ ਦਿਨ ਗੱਲਾਂ ਬਣਾਈਆਂ ਸਨ ਪਰ ਕਿਰਨ ਦੇ ਪੜ੍ਹਨ ਵਿਚ ਹੁਸ਼ਿਆਰ ਹੋਣ ਅਤੇ ਮਿੱਠ ਬੋਲੜੇ ਤੇ ਮਿਲਾਪੜੇ ਸੁਭਾਅ ਕਰਕੇ ਗੱਲਾਂ ਜ਼ਿਆਦਾ ਦੂਰ ਨਹੀਂ ਵਧ ਸਕੀਆਂ ਸਨ। ਵੈਸੇ ਕਿਰਨ ਨੂੰ ਇਨ੍ਹਾਂ ਗੱਲਾਂ ਦੀ ਪ੍ਰਵਾਹ ਵੀ ਨਹੀਂ ਸੀ। ਤੇ ਉਸਦੇ ਬਾਪ ਦਾ ਗੁੱਸਾ ਉਸਦੀ ਮਾਂ ਉਪਰ ਵਰ੍ਹਿਆ ਸੀ। ਸ਼ਾਇਦ ਇਸੇ ਕਰਕੇ ਕਿਰਨ ਦੁਬਾਰਾ ਘਰ ਵਿਚ ਰਹਿਣ ਲੱਗ ਪਈ ਸੀ ਕਿ ਇਸ ਤਰ੍ਹਾਂ ਘੱਟੋ ਘੱਟ ਮਾਂ ਦੀ ਤਾਂ ਹਿਫਾਜ਼ਤ ਹੋ ਸਕੇਗੀ। ਉਸਨੇ ਆਪਣੇ ਡੈਡੀ ਨੂੰ ਸਾਫ ਕਹਿ ਦਿੱਤਾ ਸੀ ਕਿ ਜੇਕਰ ਦੁਬਾਰਾ ਉਸਨੇ ਮਾਂ ਤੇ ਹੱਥ ਚੁੱਕਿਆ ਤਾਂ ਉਹ ਪੁਲੀਸ ਸੱਦ ਲਵੇਗੀ ਤੇ ਉਸਨੂੰ ਜੇਲ ਕਰਵਾ ਦੇਵੇਗੀ। ਹੁਣ ਉਹ ਯੂਨੀਵਰਸਿਟੀ ਪਾਸ ਕਰਕੇ ਸੋਸ਼ਲ ਵਰਕਰ ਦੇ ਤੌਰ ਉਪਰ ਕੰਮ ਕਰਨ ਲੱਗ ਪਈ ਸੀ।

ਗੋਗੀ ਦੇ ਘਰ ਵਾਲੇ ਭਾਵੇਂ ਜ਼ਾਹਿਰ ਨਾ ਕਰਦੇ ਪਰ ਉਹ ਗੋਗੀ ਦੇ ਕਿਰਨ ਨਾਲ ਮਿਲਣ ਜੁਲਣ ਵਿਚ ਜ਼ਰਾ ਔਖ ਮਹਿਸੂਸ ਕਰਦੇ ਸਨ। ਗੋਗੀ ਦੀ ਮਾਂ ਕਦੀ ਕਦੀ ਦੱਬਵੀਂ ਜੀਭ ਵਿਚ ਉਸਨੂੰ ਸੁਣਾ ਦਿੰਦੀ, "ਐਥੇ ਦੀਆਂ ਪਲੀਆਂ ਸਰਮੁੰਨੀਆਂ ਨੇ ਨਾ ਤਾਂ ਆਪ ਕਿਸੇ ਦੇ ਵਸਣਾ ਤੇ ਨਾਂ ਵਸਦਿਆਂ ਨੂੰ ਰਹਿਣ ਦੇਣਾ......ਅਖੇ ਪੁਲਸ ਸੱਦ ਲਉ।" ਪਰ ਫਿਰ ਇਹ ਸੋਚ ਕਿ ਉਹ ਗੋਗੀ ਦੇ ਹੋਣ ਵਾਲੇ ਪ੍ਰਾਹੁਣੇ ਦੀ ਭੈਣ ਹੀ ਲਗਦੀ ਹੈ ਤੇ ਨਾਲੇ ਗੋਗੀ ਨੇ ਤਾਂ ਵਿਆਹ ਕਰਵਾ ਕੇ ਕੈਨੇਡਾ ਚਲੇ ਜਾਣਾ ਹੈ ਕਿਹੜਾ ਐਥੇ ਈ ਬੈਠੀ ਰਹਿਣਾ, ਹਊ ਪਰੇ ਕਰ ਛਡਦੀ।

* * * * *

ਤੇ ਇਧਰ ਟੀ. ਵੀ. ਸਾਹਮਣੇ ਸੋਫੇ ਉੱਪਰ ਸੁੱਤਾ ਪਿਆ ਹਾਰਡੀ ਪਾਸਾ ਪਰਤ ਕੇ ਉੱਠਿਆ। ਘੜੀ ਦੇਖੀ, ਰਾਤ ਦੇ ਬਾਰਾਂ ਵੱਜ ਚੁਕੇ ਸਨ, ਉਸਨੂੰ ਪਤਾ ਹੀ ਨਾ ਲਗਿਆ ਕਿ ਸ਼ਾਲਿਨੀ ਦੇ ਖਿਆਲਾਂ ਵਿਚ ਡੁੱਬਿਆ ਉਹ ਕਦੋਂ ਸੌਂ ਗਿਆ ਸੀ। ਉਸਨੂੰ ਜ਼ਰਾ ਭੁੱਖ ਮਹਿਸੂਸ ਹੋਈ, ਕਿਚਨ ਵਿਚੋਂ ਕੱਲ ਦਾ ਬਚਿਆ ਪੀਜ਼ਾ ਖਾਧਾ ਤੇ ਫਰਿਜ ਵਿਚੋਂ ਕੱਢ ਕੇ ਦੁੱਧ ਦਾ ਇਕ ਹੋਰ ਗਲਾਸ ਪੀ ਲਿਆ। ਲਿਵਿੰਗ ਰੂਮ ਦਾ ਸਲਾਈਡਿੰਗ ਡੋਰ ਸਰਕਾ ਕੇ ਬਾਹਰ ਡੈੱਕ ਉੱਪਰ ਆ ਗਿਆ। ਮੀਂਹ ਹੱਟ ਚੁੱਕਾ ਸੀ ਤੇ ਅਸਮਾਨ ਸਾਫ ਸੀ। ਉਸਨੇ ਸਿਗਰਟ ਸੁਲਘਾਈ ਤੇ ਸ਼ਾਮੀ ਸੋਚੀਆਂ ਸਕੀਮਾਂ ਉੱਪਰ ਮੁੜ ਵਿਚਾਰ ਕਰਨ ਲੱਗ ਪਿਆ। ਵੈਸੇ ਉਸਨੂੰ ਆਪਣੇ ਆਪ ਉਪਰ ਖਿੱਝ ਵੀ ਆਉਂਦੀ ਕਿ ਉਹ ਸਾਫ ਸਾਫ ਆਪਣੇ ਘਰਦਿਆਂ ਨੂੰ ਦੱਸ ਕਿਉਂ ਨਹੀਂ ਦਿੰਦਾ ਕਿ ਉਹ ਤਾਂ ਸ਼ਾਲਿਨੀ ਨੂੰ ਚਾਹੁੰਦਾ ਹੈ, ਪਰ ਘਰਦਿਆਂ ਨੇ ਤਾਂ ਹਮੇਸ਼ਾਂ ਉਨ੍ਹਾਂ ਨੂੰ ਵੱਡਿਆਂ ਦਾ ਕਿਹਾ ਮੰਨਣਾ ਸਿਖਾਇਆ ਸੀ ਤੇ ਇਸੇ ਗੱਲ ਨੇ ਉਨ੍ਹਾਂ ਅੱਗੇ ਮੂੰਹ ਖੋਲ੍ਹਣ ਤੋਂ ਰੋਕਿਆ ਹੋਇਆ ਹੈ। ਇਸੇ ਕਰਕੇ ਇੰਗਲੈਂਡ ਨੂੰ ਤਫਰੀਹ ਲਈ ਗਿਆ ਉਹ ਭੂਆ ਦੇ ਮੱਲੋ ਮੱਲੀ ਕਹੇ ਸਗਨ ਪੁਆ ਆਇਆ ਸੀ। ਉਸਦੇ ਡੈਡੀ ਨੇ ਫੋਨ ਉਪਰ ਕਹਿ ਦਿੱਤਾ ਸੀ ਕਿ ਜੇਕਰ ਸਗਨ ਨਹੀਂ ਪੁਆਉਣਾ ਤਾਂ ਸਾਡੇ ਘਰ ਨਾ ਵੜੀਂ।

ਪਰ ਇੰਗਲੈਂਡ ਆਕੇ ਉਸਨੇ ਇਕ ਅਜੀਬ ਜਿਹੀ ਆਜ਼ਾਦੀ ਵੀ ਮਹਿਸੂਸ ਕੀਤੀ ਸੀ, ਸ਼ਾਇਦ ਪਹਿਲੀ ਵਾਰ ਘਰੋਂ ਨਿਕਲਣ ਕਰਕੇ। ਉਹ ਮਨ ਮਰਜ਼ੀ ਦੀਆਂ ਥਾਵਾਂ ਤੇ ਘੁੰਮਿਆਂ ਸੀ। ਵਾਪਿਸ ਆਉਂਦਾ ਉਹ ਜਹਾਜ਼ ਵਿਚ ਬੈਠਾ ਜਹਾਜ਼ ਦੇ ਪਾਇਲਟਾਂ ਬਾਰੇ ਸੋਚ ਰਿਹਾ ਸੀ ਕਿ ਕਿਤਨੇ ਆਜ਼ਾਦ ਹਨ ਉਹ। ਕਦੀ ਕਿਧਰ ਜਾ ਉਡਦੇ ਹਨ ਕਦੀ ਕਿਧਰ, ਇਕੋ ਜਗ੍ਹਾ ਰਹਿ ਕੇ ਇਨ੍ਹਾਂ ਨੂੰ ਬੋਰ ਨਹੀਂ ਹੋਣਾ ਪੈਂਦਾ। ਨਵੀਆਂ ਥਾਵਾਂ ਦੇਖਦੇ ਹਨ ਨਵੇਂ ਲੋਕਾਂ ਨੂੰ ਮਿਲਦੇ ਹਨ। ਇਸੇ ਕਰਕੇ ਉਸਨੇ ਵਾਪਿਸ ਆ ਕੇ ਫਲਾਇੰਗ ਲਾਇਸੈਂਸ ਲੈਣ ਦਾ ਫ਼ੈਸਲਾ ਕਰ ਲਿਆ ਸੀ। ਉਸਦੇ ਮਾਂ ਬਾਪ ਵੀ ਮੰਨ ਗਏ ਸਨ ਕਿ ਚਲੋ ਕਿਸੇ ਪਾਸੇ ਤਾਂ ਇਸਦਾ ਮਨ ਲੱਗਾ, ਇਹ ਵੀ ਸ਼ੌਕ ਪੂਰਾ ਕਰ ਲਵੇ। ਇਸ ਕਰਕੇ ਉਸ ਨੂੰ ਵੈਨਕੂਵਰ ਵਿਚ ਇਕ ਫਲਾਇੰਗ ਸਕੂਲ ਵਿਚ ਦਾਖਲਾ ਲੈਣਾ ਪਿਆ ਸੀ। ਖਰਚ ਜੋਗੇ ਪੈਸੇ ਘਰ ਵਾਲੇ ਹਰ ਮਹੀਨੇ ਭੇਜ ਦਿੰਦੇ ਸਨ ਅਤੇ ਕਾਰਾਂ ਦਾ ਤਾਂ ਸੁੱਖ ਨਾਲ ਘਰ ਵਿਚ ਘਾਟਾ ਹੀ ਨਹੀਂ ਸੀ।

ਵੈਨਕੂਵਰ ਵਿਚ ਇਕ ਦਿਨ ਹਾਰਡੀ ਨੂੰ ਆਪਣੇ ਕੋਰਸ ਨਾਲ ਸਬੰਧਿਤ ਕੁੱਝ ਕਿਤਾਬਾਂ ਦੇਖਣ ਲਈ ਯੂਨੀਵਰਸਿਟੀ ਦੀ ਲਾਇਬਰੇਰੀ ਵਿਚ ਆਉਣਾ ਪਿਆ ਸੀ ਤੇ ਉਥੇ ਹੀ ਅਚਾਨਕ ਉਸਨੂੰ ਸ਼ਾਲਿਨੀ ਮਿਲ ਪਈ ਸੀ। ਉਹ ਇਥੇ ਯੂਨੀਵਰਸਿਟੀ ਵਿਚ ਹੀ ਅਕਾਊਂਟਿੰਗ ਦੀ ਡਿਗਰੀ ਕਰ ਰਹੀ ਸੀ ਤੇ ਉਥੇ ਹੀ ਹੋਸਟਲ ਵਿਚ ਰਹਿ ਰਹੀ ਸੀ। ਪੁਰਾਣੀ ਦੋਸਤੀ ਮੁੜ ਤਾਜ਼ਾ ਹੋ ਗਈ ਤੇ ਨੇੜਤਾ ਵਧਦੀ ਵਧਦੀ ਜਜ਼ਬਿਆਂ ਦੇ ਰੌਂਅ ਵਿਚ ਵਹਿ ਗਈ।

ਤੇ ਅਖੀਰ ਜਦੋਂ ਹੁਣ ਪਿੱਛੇ ਘਰ ਵਿਚ ਹਾਰਡੀ ਦੇ ਵਿਆਹ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ ਸਨ ਤਾਂ ਉਸਨੂੰ ਫਿਕਰ ਪਿਆ ਸੀ। ਉਸਨੇ ਡਰਦੇ ਡਰਦੇ ਨੇ ਸ਼ਾਲਿਨੀ ਨੂੰ ਇਸ ਬਾਰੇ ਦੱਸਿਆ ਤੇ ਵਾਇਦਾ ਕੀਤਾ ਕਿ

ਉਹ ਉਸ ਰਿਸ਼ਤੇ ਨੂੰ ਜੁਆਬ ਦੇ ਦੇਵੇਗਾ। ਪਰ ਘਰ ਵਾਲਿਆਂ ਸਾਹਮਣੇ ਸਿੱਧਾ ਜੁਆਬ ਦੇ ਸਕਣ ਦੀ ਉਸਦੀ ਹਿੰਮਤ ਨਹੀਂ ਪੈ ਰਹੀ ਸੀ ਤੇ ਉਧਰ ਉਹ ਸ਼ਾਲਿਨੀ ਨੂੰ ਵੀ ਬਹੁਤ ਚਾਹੁੰਦਾ ਸੀ। ਉਸਨੇ ਸਿਗਰਟ ਦਾ ਆਖਰੀ ਕਸ਼ ਖਿਚ ਕੇ ਬੱਚਦਾ ਟੋਟਾ ਗੁੱਸੇ ਨਾਲ ਵਗਾਹ ਮਾਰਿਆ ਤੇ ਪੈਰਾਂ ਨਾਲ ਮਸਲਦਾ ਹੋਇਆ ਮੁੜ ਸੋਫੇ ਉਪਰ ਆ ਬੈਠਾ।

ਟੀ. ਵੀ. ਉਪਰ ਕੋਈ ਕਮਰਸ਼ੀਅਲ ਚੱਲ ਰਹੀ ਸੀ। ਇਕ ਨਵ-ਵਿਆਹਿਆ ਜੋੜਾ ਬਾਂਹ ਵਿਚ ਬਾਂਹ ਪਾਈ ਸ਼ਾਇਦ ਕਿਸੇ ਚਰਚ ਦੀਆਂ ਪੌੜੀਆਂ ਉਤਰ ਰਿਹਾ ਹੈ ਤੇ ਪੌੜੀਆਂ ਦੇ ਥੱਲੇ ਇਕ ਲੰਬੀ ਜਿਹੀ ਫੁੱਲਾਂ ਲੱਦੀ ਕਾਰ ਤੇ ਇਕ ਬਾਵਰਦੀ ਡਰਾਈਵਰ ਉਸਦਾ ਦਰਵਾਜ਼ਾ ਖੋਲ੍ਹਕੇ ਖੜ੍ਹਾ ਹੈ। ਦੂਸਰੇ ਪਾਸੇ ਇਕ ਨਵੇਂ ਮਾਡਲ ਦੀ ਸਪੋਰਟਸ ਕਾਰ ਖੜੀ ਹੈ। ਦੁਲਹਨ ਵਾਰੀ ਵਾਰੀ ਦੋਹਾਂ ਕਾਰਾਂ ਵੱਲ ਇਕ ਨਜ਼ਰ ਦੇਖਦੀ ਹੈ ਤੇ ਫਿਰ ਬੜੀ ਅਦਾ ਨਾਲ ਦੂਲ੍ਹੇ ਦਾ ਹੱਥ ਖਿੱਚਦੀ ਹੋਈ ਸਪੋਰਟਸ ਕਾਰ ਵੱਲ ਲੈ ਜਾਂਦੀ ਹੈ। ਘੁਰਰਰ ਕਰਦੀ ਸਪੋਰਟਸ ਕਾਰ ਅੱਖਾਂ ਤੋਂ ਉਹਲੇ ਹੋ ਜਾਂਦੀ ਹੈ ਤੇ ਲੰਬੀ ਫੁੱਲਾਂ ਲੱਦੀ ਕਾਰ ਦਾ ਡਰਾਈਵਰ ਦਰਵਾਜ਼ਾ ਖੋਲ੍ਹ ਖੜਾ ਦੇਖਦਾ ਹੀ ਰਹਿ ਜਾਂਦਾ ਹੈ। ਹਾਰਡੀ ਨੇ ਜ਼ਰਾ ਆਵਾਜ਼ ਉੱਚੀ ਕੀਤੀ। ਉਸੇ ਸਪੋਰਟਸ ਕਾਰ ਦੇ ਵੱਖ ਵੱਖ ਐਂਗਲਾਂ ਤੋਂ ਕੈਮਰਾ ਸ਼ਾਟਸ ਆ ਰਹੇ ਸਨ ਤੇ ਇਕ ਹੁਲਾਸ ਭਰੀ ਆਵਾਜ਼ ਕਾਰ ਦੇ ਵੱਖ ਵੱਖ ਗੁਣਾਂ ਬਾਰੇ ਦੱਸ ਰਹੀ ਸੀ। ਹਾਰਡੀ ਜ਼ਰਾ ਮੁਸਕਰਾਇਆ ਤੇ ਟੀ. ਵੀ. ਬੰਦ ਕਰਕੇ ਸੌਂ ਗਿਆ।

ਅਗਲੇ ਦਿਨ ਸਵੇਰੇ ਉਸ ਦੀ ਮਾਂ ਦਾ ਫੋਨ ਆਇਆ। ਵਿਆਹ ਦੀਆਂ ਤਿਆਰੀਆਂ ਬਾਰੇ ਦੱਸ ਰਹੀ ਸੀ। ਹਾਰਡੀ ਨੇ ਪਹਿਲੀ ਵਾਰੀ ਹੌਂਸਲਾ ਕਰਕੇ ਕਿਹਾ ਕਿ ਮਾਂ ਕੀ ਅਜੇ ਵਿਆਹ ਲਈ ਥੋੜ੍ਹੀ ਦੇਰ ਹੋਰ ਨਹੀਂ ਰੁਕ ਸਕਦੇ, ਮੈਂ ਅਜੇ ਇਕ ਕੋਰਸ ਹੋਰ ਕਰਨਾ ਹੈ। "ਨਾਂ ਪੁੱਤ, ਇਹ ਗੱਲ ਨੀ ਹੋਣੀ, ਦੋ ਸਾਲ ਤੋਂ ਉੱਤੇ ਹੋ ਗਏ ਆ ਅਗਲਿਆਂ ਦੀ ਕੁੜੀ ਮੰਗੀ ਨੂੰ, ਹੋਰ ਨੀ ਰੁਕਣਾ ਹੁਣ, ਉਹ ਤਾਂ ਕਦੋਂ ਦੇ ਜ਼ੋਰ ਪਾਉਂਦੇ ਆ।"

"ਤੁਸੀਂ ਪੁੱਛ ਕੇ ਤਾਂ ਦੇਖੋ ਸ਼ਾਇਦ ਮੰਨ ਹੀ ਜਾਣ।" ਹਾਰਡੀ ਨੇ ਕਿਹਾ। ਸ਼ਾਮ ਨੂੰ ਬਾਪ ਦਾ ਫੋਨ ਆ ਗਿਆ,"ਤੂੰ ਬੰਦਿਆਂ ਵਾਂਗ ਵਿਆਹ ਕਰਵਾ, ਹੋਰ ਰੁਕਣ ਦਾ ਕੋਈ ਕੰਮ ਨੀ, ਐਥੇ ਹੁਣ ਮੈਥੋਂ ਕੱਲੇ ਤੋਂ ਨੀ ਸਾਂਭ ਹੁੰਦਾ ਕੰਮ" ਪਿਆਰ ਤੇ ਥੋੜ੍ਹੇ ਰੋਅਬ ਨਾਲ ਬਾਪ ਕਹਿ ਰਿਹਾ ਸੀ,"ਘਰ 'ਚ ਕਿਹੜੀ ਚੀਜ਼ ਦੀ ਥੁੜ ਆ, ਹੋਰ ਨਾ ਐਮੀਂ ਹੁਣ ਕੋਰਸ ਕਰੀ ਜਾਹ।"

ਫਿਰ ਦੋ ਕੁ ਦਿਨ ਬਾਅਦ ਹਾਰਡੀ ਨੇ ਮਾਂ ਨੂੰ ਫੋਨ ਉਪਰ ਕਹਿ ਦਿੱਤਾ ਕਿ ਉਹ ਤਾਂ ਤਦ ਵਿਆਹ ਕਰਵਾਊ ਜੇ ਉਹਨੂੰ ਪਹਿਲਾਂ ਉਹ ਨਵੇਂ ਮਾਡਲ ਦੀ ਸਪੋਰਟਸ ਕਾਰ, ਜੋ ਉਸਨੇ ਉਸ ਰਾਤ ਟੀ. ਵੀ. ਉਪਰ ਦੇਖੀ ਸੀ, ਲੈ ਕੇ ਦੇਣਗੇ। ਹਾਰਡੀ ਨੂੰ ਪਤਾ ਸੀ ਕਿ ਕਾਰ ਬਹੁਤ ਮਹਿੰਗੀ ਹੈ ਅਤੇ ਅਜੇ ਘੱਟੋ ਘੱਟ ਦੋ ਤਿੰਨਾਂ ਮਹੀਨਿਆਂ ਨੂੰ ਮਾਰਕਿਟ ਵਿਚ ਆਵੇਗੀ। ਕਾਰਾਂ ਬਣਾਉਣ ਵਾਲੇ ਨਵੇਂ ਮਾਡਲਾਂ ਦੀ ਪਹਿਲਾਂ ਹੀ ਮਸ਼ਹੂਰੀ ਕਰਨੀਂ ਸ਼ੁਰੂ ਕਰ ਦਿੰਦੇ ਹਨ। ਹਾਰਡੀ ਦੇ ਬਾਪ ਨੇ ਕੁਝ ਦਿਨਾਂ ਵਿਚ ਹੀ ਸਾਰੇ ਕੈਨੇਡਾ ਦੇ ਵੱਡੇ ਵੱਡੇ ਕਾਰ ਡੀਲਰਾਂ ਨੂੰ ਫੋਨ ਕਰਕੇ ਪੁੱਛਿਆ ਉਸ ਕਾਰ ਬਾਰੇ। ਚਾਰ ਮਹੀਨਿਆਂ ਤੋਂ ਪਹਿਲਾਂ ਕੋਈ ਵੀ ਕਾਰ ਡਲਿਵਰ ਕਰਨ ਦਾ ਵਾਇਦਾ ਨਹੀਂ ਕਰ ਰਿਹਾ ਸੀ।

ਤੇ ਫਿਰ ਇਕ ਦਿਨ ਗੋਰਡੀ ਨੇ ਹਾਰਡੀ ਨੂੰ ਫੋਨ ਕਰਕੇ ਦੱਸਿਆ ਕਿ ਡੈਡੀ ਨੇ ਅਮਰੀਕਾ ਵਿਚ ਕਿਸੇ ਡੀਲਰ ਨਾਲ ਗੱਲ ਪੱਕੀ ਕਰ ਲਈ ਹੈ। ਉਨ੍ਹਾਂ ਦੇ ਇੰਗਲੈਂਡ ਤੋਂ ਵਿਆਹ ਕਰਵਾ ਕੇ ਵਾਪਿਸ ਆਉਣ ਵਾਲੇ ਦਿਨ ਤੱਕ ਕਾਰ ਡਲਿਵਰ ਹੋ ਜਾਵੇਗੀ। ਸੁਣ ਕੇ ਹਾਰਡੀ ਨੇ ਮੱਥਾ ਫੜ ਲਿਆ।

ਫਿਰ ਜਦੋਂ ਵਿਆਹ ਵਿਚ ਮਹੀਨੇ ਤੋਂ ਵੀ ਘਟ ਸਮਾਂ ਰਹਿੰਦਾ ਸੀ ਤਾਂ ਹਾਰਡੀ ਨੇ ਫੋਨ ਕਰਕੇ ਮਾਂ ਨੂੰ ਕਹਿ ਦਿੱਤਾ ਸੀ ਕਿ ਮੈਂ ਤਾਂ ਵਿਆਹ ਤਾਂ ਕਰਵਾਊਂ ਜੇਕਰ ਪਹਿਲਾਂ ਇਥੇ ਵੈਨਕੂਵਰ ਵਿਚ ਮੈਨੂੰ ਘਰ ਲੈ ਕੇ ਦਿਉਗੇ। ਮੈਂ ਤਾਂ ਵਿਆਹ ਤੋਂ ਬਾਦ ਇਥੇ ਹੀ ਰਹਿਣਾ ਚਾਹੁੰਦਾ ਹਾਂ ਤੇ ਮੇਰੇ ਕੋਲ ਕਿਰਾਇਆਂ ਤੇ ਨਹੀਂ ਰਹਿ ਹੁੰਦਾ। ਹਾਰਡੀ ਨੂੰ ਪਤਾ ਸੀ ਕਿ ਇਹ ਮੰਗ ਇਤਨੀ ਜਲਦੀ ਪੂਰੀ ਹੋਣੀ ਸੰਭਵ ਨਹੀਂ ਸੀ। ਹਾਰਡੀ ਦੇ ਡੈਡੀ ਨੇ ਵੈਨਕੂਵਰ ਵਿਚ ਆਪਣੇ ਇਕ ਪੇਂਡੂ ਨੂੰ ਚੰਗਾ ਜਿਹਾ ਘਰ ਲੱਭਣ ਲਈ ਕਹਿ ਦਿੱਤਾ ਸੀ। ਇਸ ਗੱਲ ਦਾ ਪਤਾ ਉਸਨੂੰ ਉਨ੍ਹਾਂ ਦੇ ਮੁੰਡੇ ਸੈਮ ਤੋਂ ਲੱਗਾ ਸੀ ਜੋ ਕਦੇ ਕਦੇ ਹਾਰਡੀ ਨੂੰ ਮਿਲ ਪੈਂਦਾ ਸੀ। ਹਾਰਡੀ ਇਕ ਦੋ ਵਾਰ ਉਨ੍ਹਾਂ ਦੇ ਘਰ ਵੀ ਗਿਆ ਸੀ।

ਤੇ ਹੁਣ ਜਦੋਂ ਵਿਆਹ ਵਿਚ ਦਸ ਦਿਨ ਰਹਿੰਦੇ ਸਨ ਤਾਂ ਹਾਰਡੀ ਦਾ ਡੈਡੀ ਜਹਾਜ ਚੜ੍ਹ ਕੇ ਆਪਣੇ ਪੇਂਡੂ ਦੇ ਘਰ ਆਇਆ ਹੋਇਆ ਸੀ। ਘਰ ਦੀ ਡੀਲ ਪੱਕੀ ਹੋ ਗਈ ਸੀ। ਵੈਨਕੂਵਰ ਦੇ ਨਜ਼ਦੀਕ ਹੀ ਸਰੀ ਵਿਚ ਨਵਾਂ ਘਰ ਸੀ ਜੋ ਅਜੇ ਬਣ ਹੀ ਰਿਹਾ ਸੀ। ਘਰ ਹਾਰਡੀ ਅਤੇ ਉਸਦੇ ਡੈਡੀ ਦੇ ਨਾਮ ਸਾਂਝਾ ਲੈ ਹੋਣਾ ਸੀ ਅਤੇ ਇਸ ਕਰਕੇ ਹਾਰਡੀ ਦੇ ਕਾਗਜ਼ਾਂ ਉੱਪਰ ਦਸਖਤ ਲੋੜੀਂਦੇ ਸਨ। ਪਰ ਹਾਰਡੀ ਸਵੇਰ ਦਾ ਆਪਣੇ ਅਪਾਰਟਮੈਂਟ ਵਿਚ ਹੀ ਨਹੀਂ ਮਿਲ ਰਿਹਾ ਸੀ। ਕਈ ਵਾਰੀ ਫੋਨ ਕਰ ਹਟੇ ਸਨ। ਅਖੀਰ ਉਨ੍ਹਾਂ ਨੇ ਸੈਮ ਨੂੰ ਭੇਜਿਆ ਕਿ ਕਿਤੋਂ ਹਾਰਡੀ ਨੂੰ ਲੱਭ ਕੇ ਲਿਆਵੇ।

ਸੈਮ ਜਿਸਦਾ ਪੂਰਾ ਨਾਮ ਸੁਮਿੰਦਰ ਪਾਲ ਸੀ ਨੇ ਅਖੀਰ ਯੂਨੀਵਰਸਿਟੀ ਵਿਚ ਹਾਰਡੀ ਨੂੰ ਜਾ ਲੱਭਿਆ ਤੇ ਘਰ ਚਲਣ ਲਈ ਕਿਹਾ। ਹਾਰਡੀ ਨੇ ਉਸ ਕੋਲ ਕਹਿ ਭੇਜਿਆ ਕਿ ਉਸਨੇ ਨਹੀਂ ਦਸਖਤ ਕਰਨੇ ਤੇ ਨਾ ਹੀ ਉਸਨੇ ਵਿਆਹ ਕਰਵਾਉਣਾ ਹੈ। ਤੇ ਇਹ ਸੁਣਕੇ ਹਾਰਡੀ ਦਾ ਬਾਪ ਸੁਰਜੀਤ ਸਿੰਘ ਅੱਗ ਬਗੂਲਾ ਹੋ ਉਠਿਆ ਸੀ, "ਕਿੱਦਾਂ ਨੀ ਸਾਲੇ ਨੇ ਕਰੋਣਾ, ਮੈਂ ਦਸਦਾ ਏਹਨੂੰ...ਮੈਨੂੰ ਲੈ ਕੇ ਚੱਲ ਉਹਦੇ ਕੋਲ....ਮੈਂ ਕਰਦਾਂ ਇਹਦਾ ਸਿਰ ਟਿਕਾਣੇਂ।" ਤੇ ਉਸਦੇ ਪੇਂਡੂ ਹਰਪਾਲ ਸਿੰਘ ਨੇ ਉਸਨੂੰ ਸਮਝਾਇਆ ਕਿ ਗੁੱਸੇ ਤੋਂ ਕੰਮ ਲੈਣ ਨਾਲ ਕੁੱਝ ਨਹੀਂ ਬਣਨਾ ਤੇ ਉਸਨੇ ਇਕ ਵਾਰੀ ਫਿਰ ਸੈਮ ਨੂੰ ਹਾਰਡੀ ਵੱਲ ਭੇਜਿਆ।

"ਅੰਕਲ ਉਹ ਨੀ ਮੰਨਿਆ, ਨਾ ਇਥੇ ਆਉਣ ਨੂੰ ਤੇ ਨਾ ਵਿਆਹ ਨੂੰ...." ਸੈਮ ਆ ਕੇ ਸੁਰਜੀਤ ਸਿੰਘ ਨੂੰ ਦੱਸ ਰਿਹਾ ਸੀ।

"ਪਹਿਲਾਂ ਕਿਉਂ ਨਾ ਮਰਿਆ ਸਾਲਾ, ਦੋ ਸਾਲ ਹੋ ਗਏ ਕੁੜਮਾਈ ਨੂੰ।" ਸੁਰਜੀਤ ਸਿੰਘ ਗੁੱਸੇ ਨਾਲ ਉਬਲ ਰਿਹਾ ਸੀ। "ਅੰਕਲ ਉਹ ਕਹਿੰਦਾ ਕਿ ਮੈਂ ਤੁਹਾਨੂੰ ਹਿੰਟ ਤਾਂ ਦਿੰਦਾ ਰਿਹਾਂ ਕਿ ਮੈਂ ਵਿਆਹ ਨਹੀਂ ਕਰਾਉਣਾ।" ਸੈਮ ਦੱਸ ਰਿਹਾ ਸੀ। ਤੇ ਫਿਰ ਉਸਨੂੰ ਲੱਗਾ ਕਿ ਉਹ ਇਕ ਵਾਰੀ ਫਿਰ ਉਸਨੂੰ ਐਡੀ ਦੂਰ ਹਾਰਡੀ ਨੂੰ ਲੈਣ ਵਾਸਤੇ ਭੇਜਣਗੇ। ਉਸਨੇ ਕਹਿ ਦਿੱਤਾ, "ਅੰਕਲ ਮੇਰਾ ਖਿਆਲ ਹੈ ਉਹਦਾ ਇੰਟਰਸਟ ਹੋਰ ਕਿਤੇ ਆ। ਕਈ ਵਾਰੀ ਮੈਂ ਉਸਨੂੰ ਇਕ ਛੋਟੇ ਜਿਹੇ ਕੱਦ ਦੀ ਆਪਣੀ ਕੁੜੀ ਨਾਲ ਦੇਖਿਆ।"

"ਸਮਝ ਗਿਆ ਮੈਂ....ਇਹ ਕਈ ਸਾਲਾਂ ਦਾ ਫਿਰਦਾ ਉਹਦੇ ਮਗਰ...ਕੋਈ ਨੀ ਤੂੰ ਕਹਿ ਦੇਈਂ ਉਹਨੂੰ ਕਿ ਜੇ ਮੁੜ ਕੇ ਸਾਡੇ ਸ਼ਹਿਰ ਵੜਿਆ ਤਾਂ ਉਹਦੀਆਂ ਲੱਤਾਂ ਵੱਢ ਦਊਂ।"

"ਕੋਈ ਨੀ ਸੁਰਜੀਤ ਸਿਆਂ, ਜ਼ਰਾ ਹੌਸਲੇ ਤੋਂ ਕੰਮ ਲੈ, ਇਥੇ ਨਿਆਣਿਆਂ ਦਾ ਤੈਨੂੰ ਪਤਾ ਈ ਆ ਕਿ ਮਨ ਮਰਜ਼ੀ ਦੇ ਮਾਲਕ ਆ।" ਹਰਪਾਲ ਸਿੰਘ ਕਹਿ ਰਿਹਾ ਸੀ।

"ਕਾਹਦਾ ਹੌਸਲਾ ਰੱਖਾਂ, ਉਹ ਟਕੇ ਦੀ ਮਰੀਉ ਜਿਹੀ ਖਾਤਿਰ ਸਾਡੀ ਐਨੇ ਸਾਲਾਂ ਦੀ ਬਣੀ ਬਣਾਈ ਇੱਜ਼ਤ ਮਿੱਟੀ 'ਚ ਰੋਲ ਦਿੱਤੀ.....ਇਹਨੂੰ ਕੋਈ ਪੁੱਛਣ ਵਾਲਾ ਹੋਵੇ ਪਈ ਦੱਸ ਅਗਲਿਆਂ ਦੀ ਐਨ੍ਹੀ ਸੋਹਣੀ ਕੁੜੀ,. ਐਨੇ ਪੈਸੇ ਕੁੜੀ ਕੋਲ.....ਐਨੇ ਉਹਦੇ ਬਾਪ ਕੋਲ, ਹਜ਼ਾਰਾਂ ਪੌਂਡ ਤਾਂ ਸਗਨਾਂ ਦੇ ਈ ਬਣ ਜਾਣੇ ਸੀ, ਭਾਵੇਂ ਔਂਦਾ ਈ ਘਰ ਫਰੀ ਕਰਵਾ ਲੈਂਦਾ, ਪਰ ਇਹਦੀ ਸਾਲੇ ਦੀ ਅਕਲ ਤੇ ਪੜਦਾ ਪਿਆ ਹੋਇਆ।" ਫਿਰ ਜਿਵੇਂ ਆਪਣੀ ਗਲਤੀ ਮਹਿਸੂਸ ਕਰਦਾ ਹੋਵੇ, ਗੱਲ ਬਦਲਦਾ ਹੋਇਆ ਬੋਲਿਆ, "ਦੱਸ ਅਗਲਿਆਂ ਦੀ ਵੀ ਕੀ ਇੱਜ਼ਤ ਰਹੂਗੀ...ਇਸ ਸਾਲੇ ਲਈ ਕੀ ਨਈਂ ਕੀਤਾ, ਕੀ ਨਹੀਂ ਲੈ ਕੇ ਦਿੱਤਾ ਮੈਂ, ਹਰ ਮਹੀਨੇ ਸਾਲੇ ਨੂੰ ਪੈਸੇ..." ਪਰ ਉਸਦੀ ਗੱਲ ਵਿਚ ਕੱਟਦਾ ਹੋਇਆ ਸੈਮ ਜ਼ਰਾ ਭੋਲੇਪਨ ਨਾਲ ਬੋਲਿਆ,"ਪਰ ਅੰਕਲ ਉਹ ਕਹਿੰਦਾ ਕਿ ਮੈਨੂੰ ਸਦਾ ਈ ਇਦਾਂ ਲੱਗਦਾ ਰਹਿੰਦਾ ਕਿ ਮੈਂ ਆਪਣੇ ਮੰਮੀ ਡੈਡੀ ਨਾਲ ਖੁਲ੍ਹ ਕੇ ਆਪਣੇ ਦਿਲ ਦੀ ਗੱਲ ਨਹੀਂ ਕਰ ਸਕਦਾ।"

"ਹੂੰਅ ਸਾਲਾ ਦਿਲ ਦੀ ਗੱਲ ਦਾ, ਜਦ ਖਰਚਣ ਨੂੰ ਪੈਸੇ ਮੰਗਣੇ ਹੁੰਦੇ ਆ ਉਦੋਂ ਬੜੀ ਸੋਹਣੀ ਹੋ ਜਾਂਦੀ ਆ, ਹੁਣ ਪਤਾ ਲੱਗੂ ਸਾਲੇ ਨੂੰ ਜਦੋਂ ਭੁੱਖਾ ਮਰੂ।" ਤੇ ਹੋਰ ਕਈ ਕੁੱਝ ਕਹਿੰਦਾ ਹੋਇਆ ਸੁਰਜੀਤ ਸਿੰਘ ਸ਼ਾਮ ਦੀ ਫਲਾਈਟ ਵਾਪਿਸ ਮੁੜ ਗਿਆ।

"ਕੀ ਦੱਸਾਂ ਭੈਣ, ਇਕ ਤਾਂ ਸਾਨੂੰ ਕੱਖ ਦਾ ਨੀ ਛੱਡਿਆ," ਸੁਰਜੀਤ ਸਿੰਘ ਫੋਨ ਉਪਰ ਇੰਗਲੈਂਡ ਵਿਚ ਆਪਣੀ ਭੈਣ ਗੁਰਦੇਵ ਕੌਰ ਨੂੰ ਕਹਿ ਰਿਹਾ ਸੀ, "ਸਾਡੀ ਐਨੀ ਬਣੀ ਬਣਾਈ...." ਉਸਦੀ ਗੱਲ ਵਿੱਚੇ ਹੀ ਕੱਟਦੀ ਗੁਰਦੇਵ ਕੌਰ ਲਗਭਗ ਰੋਂਦੀ ਹੋਈ ਬੋਲੀ, "ਤੈਨੂੰ

ਆਪਣੀ ਇੱਜ਼ਤ ਦੀ ਪਈਊ ਆ ਜੀਤਿਆ, ਮੇਰੇ ਘਰ ਵਾਲੇ ਨੇ ਤਾਂ ਮੈਨੂੰ ਨੀ ਛੱਡਣਾ। ਉਹ ਤਾਂ ਅੱਗੇ ਈ ਤੈਨੂੰ ਪਤਾ ਐਨਾ ਕੁਪੱਤਾ ਆ....ਤੂੰ ਜਿਦਾਂ ਮਰਜ਼ੀ ਕਰ, ਇਹਨੂੰ ਮਨਾ...ਭਾਵੇਂ ਇਕ ਵਾਰੀ ਵਿਆਹ ਕੇ ਛੱਡ ਦੇਵੇ।"

"ਉਹ ਤਾਂ ਗੱਲ ਵੀ ਨੀ ਕਰਦਾ, ਮੈਂ ਬਥੇਰਾ ਜ਼ੋਰ ਲਾਕੇ ਦੇਖ ਲਿਆ।" ਸੁਰਜੀਤ ਸਿੰਘ ਲਾਚਾਰੀ ਨਾਲ ਬੋਲਿਆ।

"ਤਾਂ ਫੇਰ ਛੋਟੇ ਨੂੰ ਈ ਮਨਾ ਲਉ, ਉਹ ਵੀ ਤਾਂ ਸੁੱਖ ਨਾਲ ਹੁਣ ਤਕੜਾ ਹੋਣਾਂ।" ਗੁਰਦੇਵ ਕੌਰ ਨੇ ਮਿੰਨਤ ਨਾਲ ਕਿਹਾ। "ਮੇਰਾ ਦਿਲ ਤਾਂ ਨੀ ਮੰਨਦਾ, ਪਰ ਮੈਂ ਦੇਖਦਾਂ ਉਹਦੇ ਨਾਲ ਗੱਲ ਕਰਕੇ, ਹੁਣ ਤਾਂ ਹੈਥੇ ਆਉਣ "ਚ ਵੀ ਮਸੀਂ ਹਫਤਾ ਰਹਿੰਦਾ ਸਾਰਾ।"

"ਚੰਗਾ ਮੇਰਾ ਵੀਰ, ਉਹਨੂੰ ਜ਼ਰੂਰ ਮਨਾ ਲਈਂ, ਬਾਕੀ ਐਥੇ ਮੈਂ ਸਾਂਭ ਲਊਂਗੀ।"

* * * * * * * * * * *

ਤੇ ਅੱਜ ਜਦੋਂ ਵਿਆਹ ਵਿਚ ਸਿਰਫ ਪੰਜ ਛੇ ਕੁ ਦਿਨ ਰਹਿੰਦੇ ਸਨ ਤਾਂ ਗੋਗੀ ਨੂੰ ਘਰ ਵਿਚ ਅਜੀਬ ਜਿਹਾ ਮਾਹੌਲ ਪ੍ਰਤੀਤ ਹੋ ਰਿਹਾ ਸੀ। ਉਸਦੇ ਮੰਮੀ ਡੈਡੀ ਜਿਵੇਂ ਸੰਗ ਅਤੇ ਡਰ ਜਿਹੇ ਨਾਲ ਉਸ ਨਾਲ ਗੱਲ ਕਰਨ ਤੋਂ ਝਕਦੇ ਹੋਣ। ਭਾਵੇਂ ਜ਼ਾਹਿਰਾ ਤੌਰ ਤੇ ਉਹ ਵਿਆਹ ਦੀਆਂ ਤਿਆਰੀਆਂ ਵਿਚ ਰੁੱਝੇ ਹੋਏ ਨਜ਼ਰ ਆ ਰਹੇ ਸਨ ਪਰ ਜਿਵੇਂ ਪਹਿਲਾਂ ਵਾਲੀ ਗੱਲ ਜਿਹੀ ਨਾ ਰਹੀ ਹੋਵੇ। ਤੇ ਇਸਦੀ ਵਜ੍ਹਾ ਗੋਗੀ ਨੂੰ ਉਸੇ ਰਾਤ ਅੱਧ ਪਚੱਧੀ ਸਮਝ ਲਗ ਗਈ ਜਦੋਂ ਉਸਨੇ ਫਿਰ ਅਚਾਨਕ ਆਪਣੇ ਮੰਮੀ ਤੇ ਡੈਡੀ ਨੂੰ ਗੱਲਾਂ ਕਰਦੇ ਸੁਣ ਲਿਆ ਸੀ।

"ਮੈਂ ਕਹਿੰਨੀ ਆਂ ਕਿ ਆਪਾਂ ਨੂੰ ਇਕ ਵਾਰੀ ਗੋਗੀ ਨੂੰ ਵੀ ਪੁੱਛ ਲੈਣਾ ਚਾਹੀਦਾ।" ਪ੍ਰੀਤਮ ਕੌਰ ਤੌਖਲੇ ਨਾਲ ਕਹਿ ਰਹੀ ਸੀ। "ਲੈ, ਉਹਨੂੰ ਕਾਹਦਾ ਪੁੱਛਣਾ, ਤੁਸੀਂ ਫਾਹਾ ਵੱਢਣ ਦੀ ਗੱਲ ਕਰੋ....ਆਪੇ ਮਗਰੋਂ ਪਤਾ ਲਗਦਾ ਰਹੂ।" ਮਹਿੰਦਰ ਸਿੰਘ ਕਹਿ ਰਿਹਾ ਸੀ।

"ਨਾ ਪਰ ਲੋਕ ਕੀ ਕਹਿਣਗੇ" ਮਾਂ ਦੱਬਵੀਂ ਆਵਾਜ਼ ਵਿਚ ਬੋਲੀ।

"ਕਹਿ ਦਿਆਂਗੇ ਕਿ ਕਾਰਡਾਂ ਤੇ ਨਾਮ ਗਲਤ ਲਿਖ ਹੋ ਗਿਆ, ਕਿਸੇ ਨੇ ਖਿਆਲ ਨਹੀਂ ਕੀਤਾ....ਫਿਰ ਜ਼ਰਾ ਕੁ ਸੋਚ ਕੇ ਬੋਲਿਆ, "ਕਿਸੇ ਦੇ ਨਾਲ ਵੀ ਹੋਵੇ, ਵਿਆਹ ਕੈਂਸਲ ਹੋਣ ਨਾਲੋਂ ਤਾਂ ਖਰਾ ਈ ਆ, ਨਹੀਂ ਤਾਂ ਕਿਹੜੇ ਮੂੰਹ ਨਾਲ ਘਰੋਂ ਬਾਹਰ ਨਿਕਲਿਆ ਕਰਾਂਗੇ।" ਡੈਡੀ ਨੇ ਜਿਵੇਂ ਫੈਸਲਾ ਸੁਣਾ ਦਿੱਤਾ।

ਤੇ ਉਸ ਰਾਤ ਗੋਗੀ ਨੂੰ ਨੀਂਦ ਨਹੀਂ ਆਈ। ਗੁੱਸਾ, ਉਲਝਣ ਬੇਬਸੀ ਤੇ ਸ਼ਰਮ ਜਿਹੀ ਦੇ ਰਲਵੇਂ ਮਿਲਵੇਂ ਖਿਆਲ ਸਾਰੀ ਰਾਤ ਉਸਦੇ ਦਿਮਾਗ ਵਿਚ ਲੁਕਣ ਮੀਟੀ ਖੇਡਦੇ ਰਹੇ ਤੇ ਉਦਾਸੀ ਦਾ ਹਨੇਰਾ ਉਸਦੇ ਮਨ ਉਪਰ ਹੋਰ ਗਹਿਰਾ ਹੁੰਦਾ ਰਿਹਾ। ਇਸ ਘਨਕੋਰ ਹਨੇਰੇ ਵਿਚ ਉਸਨੂੰ ਇਕ ਹੀ ਰੋਸ਼ਨੀ ਦੀ ਕਿਰਨ ਨਜ਼ਰ ਆਈ।

ਸਵੇਰੇ ਜਦੋਂ ਉਸਦੇ ਮੰਮੀ ਡੈਡੀ ਵਿਆਹ ਦੀ ਤਿਆਰੀ ਲਈ ਖਰੀਦੋ ਫਰੋਖਤ ਕਰਨ ਲਈ ਘਰੋਂ ਨਿਕਲੇ ਤਾਂ ਉਹ ਚੁੱਪ ਕਰਕੇ ਬੱਸ ਚੜ੍ਹਕੇ ਕਿਰਨ ਨੂੰ ਉਸਦੇ ਦਫਤਰ ਆ ਮਿਲੀ। ਉਸਦੀ ਗੱਲ ਸੁਣਕੇ ਕਿਰਨ ਦਫਤਰੋਂ ਛੁੱਟੀ ਲੈ ਕੇ ਉਸਦੇ ਨਾਲ ਤੁਰ ਪਈ, "ਇਸ ਤਰ੍ਹਾਂ ਕਿਵੇਂ ਹੋ ਸਕਦਾ ਹੈ, ਤੇਰੀ ਇੱਛਾ ਨਾਮ ਦੀ ਵੀ ਕੋਈ ਚੀਜ਼ ਹੋਣੀ ਚਾਹੀਦੀ ਹੈ.......ਮਾਂ ਨੇ ਤਾਂ ਮੈਨੂੰ ਕੁਸ਼ ਦੱਸਿਆ ਈ ਨੀ....ਪਤਾ ਨੀ ਜਾਣ ਬੁੱਝ ਕੇ ਈ.....ਚਲ ਦੇਖਦੇ ਆਂ ਪਹਿਲਾਂ ਕਨਫਰਮ ਤਾਂ ਕਰ ਲਈਏ...." ਕਹਿੰਦੀ ਹੋਈ ਕਿਰਨ ਗੋਗੀ ਨੂੰ ਲੈ ਕੇ ਆਪਣੀ ਸਹੇਲੀ ਦੇ ਘਰ ਆ ਗਈ। ਇਹ ਸਹੇਲੀ ਕਿਸੇ ਸਕੂਲ ਵਿਚ ਪੜ੍ਹਾਉਂਦੀ ਸੀ ਅਤੇ ਇਕੱਲੀ ਰਹਿੰਦੀ ਸੀ। ਕਿਰਨ ਦੇ ਮੂੰਹੋਂ ਗੋਗੀ ਦੀ ਕਹਾਣੀ ਸੁਣਕੇ ਉਹ ਬੋਲੀ, "ਦੁਨੀਆਂ ਦੇ ਹਰ ਕੋਨੇ ਵਿਚ ਔਰਤ ਨੂੰ ਹਮੇਸ਼ਾਂ ਮਰਦ ਦੇ ਕੀਤੇ ਫੈਸਲਿਆਂ ਅਨੁਸਾਰ ਚੱਲਣ ਤੇ ਹੀ ਮਜ਼ਬੂਰ ਕੀਤਾ ਜਾਂਦਾ ਹੈ, ਭਾਵੇਂ ਉਹ ਜ਼ਿੰਦਗੀ ਦੇ ਕਿਸੇ ਮੋੜ ਉਪਰ ਵੀ ਹੋਵੇ......ਜਿਵੇਂ ਉਹ ਇਕ ਆਜ਼ਾਦ ਸ਼ਖਸੀਅਤ ਨਾ ਹੋ ਕੇ ਇਕ ਜਾਨਵਰ ਹੀ ਹੋਵੇ........" ਫਿਰ ਕਾਫੀ ਦੇਰ ਇਹੋ ਜਿਹੀਆਂ ਗੱਲਾਂ ਤੋਂ ਬਾਦ ਕਿਰਨ ਨੇ ਕੈਨੇਡਾ ਵਿਚ ਆਪਣੇ ਮਾਮੇ ਦੇ ਘਰ ਫ਼ੋਨ ਮਿਲਾ ਲਿਆ। ਗੌਰਡੀ ਨੇ ਫੋਨ ਚੁੱਕਿਆ। ਮੰਮੀ ਡੈਡੀ ਘਰ ਨਹੀਂ ਸਨ। "ਕੀ ਇਹ ਠੀਕ ਗੱਲ ਹੈ ਗੌਰਡੀ?" ਕਿਰਨ ਪੁੱਛ ਰਹੀ ਸੀ।

"ਯਾਅ...." ਗੌਰਡੀ ਦਾ ਢਿੱਲਾ ਜਿਹਾ ਜੁਵਾਬ ਆਇਆ।

"ਪਰ ਕਿਉਂ" ਕਿਰਨ ਨੇ ਜ਼ਰਾ ਬੇਸਬਰੀ ਨਾਲ ਪੁੱਛਿਆ। "ਹਾਰਡੀ ਕਹਿੰਦਾ ਮੈਂ ਨੀ ਕਰਾਉਣਾ, ਡੈਡੀ ਬਹੁਤ ਮੈਡ ਹੋਇਆ, ਮਾਅਮ ਵੀ ਅਪਸੈੱਟ ਸੀ,....ਮੈਨੂੰ ਕਹਿੰਦੀ ਜੇ ਤੂੰ ਨਾ ਕਰਾਇਆ ਤਾਂ ਤੇਰੇ ਡੈਡੀ ਨੂੰ ਹਾਅਰਟ ਅਟੈਕ ਹੋ ਜਾਣਾ ਆਂ। ਮੈਂ ਹੋਰ ਕੀ ਕਰਦਾ?" ਗੌਰਡੀ ਭੋਲੇ ਭਾਅ ਦੱਸ ਰਿਹਾ ਸੀ।

ਉਧਰ ਕਿਰਨ ਦੀ ਸਹੇਲੀ ਦੀ ਗੱਲ ਨੇ ਜਿਵੇਂ ਗੋਗੀ ਅੰਦਰ ਇਕ ਨਵੀਂ ਤਾਰ ਟੁਣਕਾਰ ਦਿੱਤੀ ਹੋਵੇ। ਉਸਨੂੰ ਯਾਦ ਆਇਆ ਕਿ ਜਦੋਂ ਉਹ ਛੋਟੀ ਜਿਹੀ ਹੁੰਦੀ ਸੀ ਤਾਂ ਉਨ੍ਹਾਂ ਦੇ ਘਰ ਇਕ ਵਾਰ ਇਕ ਬਹੁਤ ਸੋਹਣੀ ਮੱਝ ਖਰੀਦ ਕੇ ਲਿਆਂਦੀ ਸੀ। ਉਸਦੀਆਂ ਬਿਲੌਰੀ ਅੱਖਾਂ, ਮੁੜਵੇਂ ਸਿੰਗ, ਦੋਹਾਂ ਖੁਰਾਂ ਅਤੇ ਮੱਥੇ ਉਪਰ ਚਿੱਟੇ ਰੰਗ ਦੇ ਦਾਗ ਸਨ। ਸਾਰੇ ਉਸਨੂੰ ਪੰਜ ਕਲਿਆਣੀ ਕਹਿੰਦੇ ਹੁੰਦੇ ਸਨ। ਅਚਾਨਕ ਕੁੱਝ ਦੇਰ ਬਾਦ ਪਹਿਲਾਂ ਤਾਂ ਉਸ ਮੱਝ ਦੀ ਕੱਟੀ ਤੇ ਫਿਰ ਅੱਗੜ ਪਿੱਛੜ ਉਨ੍ਹਾਂ ਦੇ ਦੋਵੇਂ ਬਲਦ ਮਰ ਗਏ। ਕਿਸੇ ਸਿਆਣੇ ਨੇ ਵਹਿਮ ਪਾ ਦਿੱਤਾ ਕਿ ਇਸ ਮੱਝ ਦਾ ਪ੍ਰਛਾਵਾਂ ਘਰ ਦੇ ਬਾਕੀ ਪਸ਼ੂਆਂ ਲਈ ਚੰਗਾ ਨਹੀਂ। ਗੋਗੀ ਦਾ ਬਾਬਾ ਜਲਦੀ ਹੀ ਉਸਨੂੰ ਵੇਚਣ ਲਈ ਕਾਹਲਾ ਪੈ ਗਿਆ। ਇਕ ਦਿਨ ਦੋ ਗਾਹਕ ਆਏ। ਪਹਿਲਾ ਗਾਹਕ ਉਨ੍ਹਾਂ ਦੇ ਪਿੰਡ ਦਾ ਬਚਨਾ ਸੀ ਜੋ ਕਿ ਮੱਝ ਦੇ ਨੌਂ ਸੌ ਰੁਪੈ ਨਕਦ ਦੇ ਰਿਹਾ ਸੀ। ਪਰ ਬਾਬਾ ਘੱਟੋ ਘੱਟ ਇਕ ਹਜ਼ਾਰ ਚਾਹੁੰਦਾ ਸੀ। ਨਾਲ ਦੇ ਪਿੰਡ ਦਾ ਇਕ ਵਪਾਰੀ ਸਾਢੇ ਨੌਂ ਸੌ ਦੇਣਾ ਮੰਨ ਗਿਆ, ਦਸ ਰੁਪਏ ਸਾਈ ਦੇ ਵੀ ਦੇ ਗਿਆ ਤੇ ਬਾਕੀ ਦੇ ਅਗਲੇ ਦਿਨ ਲੈ ਕੇ ਆਉਣ ਦਾ ਇਕਰਾਰ ਕਰ ਗਿਆ।

"ਉਦਾਂ ਜੀ ਦਸ ਰੁਪੈ ਵੀ ਕੀ ਸਾਈ ਹੋਈ, ਜੇ ਉਹ ਕੱਲ ਨੂੰ ਨਾ ਆਇਆ, ਐਡੇ ਸੌਦੇ ਦੀ ਸਾਈ ਤਾਂ ਜ਼ਿਆਦਾ ਮੰਗਦਾ। ਨਾਲੇ ਇਹ ਦੂਸਰੇ ਸੂਏ ਆ ਸਾਰੀ। ਇਹਦਾ ਘੱਟੋ ਘੱਟ ਤੇਰਾਂ ਸੌ ਤਾਂ ਮਿਲਣਾ ਚਾਹੀਦਾ ਸੀ।" ਉਸਦੇ ਜਾਣ ਦੇ ਬਾਦ ਗੋਗੀ ਦੀ ਦਾਦੀ ਬਾਬੇ ਨੂੰ ਜ਼ਰਾ ਨਰਾਜ਼ਗੀ ਨਾਲ ਕਹਿ ਰਹੀ ਸੀ।

"ਤੂੰ ਇਹਦਾ ਫਾਹਾ ਵੱਢਣ ਵਾਲੀ ਗੱਲ ਕਰ, ਜੇ ਉਹ ਸਾਈ ਵਾਲਾ ਨਾ ਮੁੜਿਆ ਤਾਂ ਵੀ ਕੀ ਆ, ਬਚਨਾ ਤਾਂ ਨੌਂ ਸੌ ਨਕਦ ਲਈ ਬੈਠਾ....ਇਹਦਾ ਸੰਗਲ ਉਹਨੂੰ ਫੜਾ ਦਿਆਂਗੇ।" ਬਾਬਾ ਕਹਿ ਰਿਹਾ ਸੀ।

"ਕੀ ਸੋਚਿਆ ਫਿਰ?" ਚਾਹ ਦੀ ਪਿਆਲੀ ਅੱਗੇ ਰੱਖਦੀ ਕਿਰਨ ਨੇ ਉਸਦੀ ਸੋਚਾਂ ਦੀ ਲੜੀ ਨੂੰ ਤੋੜਿਆ। ਗੋਗੀ ਵੱਲੋਂ ਕੋਈ ਜੁਆਬ ਨਾ ਆਉਂਦਾ ਵੇਖ ਕੇ ਕਿਰਨ ਦੀ ਸਹੇਲੀ ਬੋਲੀ, "ਦੇਖ ਇਸ ਮੁਲਕ ਵਿਚ ਤੇਰੇ ਘਰ ਵਾਲੇ ਤੇਰੇ ਕੋਲੋਂ ਜ਼ਬਰਦਸਤੀ ਆਪਣੀ ਮਨ ਮਰਜ਼ੀ ਨਹੀਂ ਕਰਵਾ ਸਕਦੇ।"

"ਜੇ ਤੇਰਾ ਵਿਆਹ ਲਈ ਦਿਲ ਨਹੀਂ ਮੰਨਦਾ ਤਾਂ ਅਜੇ ਵੀ ਵਕਤ ਹੈ।" ਕਿਰਨ ਬੋਲੀ।

"ਜੇਕਰ ਤੈਨੂੰ ਰਹਿਣ ਦੀ ਪ੍ਰਾਬਲਮ ਹੈ ਤਾਂ ਤੂੰ ਜਿਤਨੀ ਦੇਰ ਚਾਹੇਂ ਮੇਰੇ ਕੋਲ ਠਹਿਰ ਸਕਦੀ ਏਂ।" ਸਹੇਲੀ ਨੇ ਕਿਹਾ।

"ਵੈਸੇ ਮੈਂ ਆਪਣੇ ਦਫਤਰ ਤੋਂ ਵੀ ਪਤਾ ਕਰਾਂਗੀ ਕਿ ਉਹ ਕਿਸ ਤਰ੍ਹਾਂ ਤੇਰੀ ਮਦਦ ਕਰ ਸਕਦੇ ਹਨ।" ਕਿਰਨ ਨੇ ਹੌਂਸਲਾ ਬੰਨਾਇਆ। ਕੁੱਝ ਦੇਰ ਖਾਮੋਸ਼ ਰਹਿਣ ਤੋਂ ਬਾਅਦ ਗੋਗੀ ਬੋਲੀ, "ਉਦਾਂ ਤਾਂ ਪਰਸੋਂ ਨੂੰ ਬਾਬਾ ਜੀ ਨੇ ਵੀ ਇੰਡੀਆ ਤੋਂ ਆ ਜਾਣਾਂ।" ਫਿਰ ਕੁੱਝ ਦੇਰ ਬਾਦ ਕਿਰਨ ਵੱਲ ਮੂੰਹ ਕਰਕੇ ਬੋਲੀ, "ਤੁਸੀਂ ਇਕ ਵਾਰੀ ਗੌਰਡੀ ਨਾਲ ਫਿਰ ਫੋਨ ਮਿਲਾਉ।"

ਕਿਰਨ ਨੇ ਫੋਨ ਮਿਲਾ ਕੇ ਗੋਗੀ ਨੂੰ ਫੜਾ ਦਿੱਤਾ। "ਹੈਲੋ, ਗੌਰਡੀ .......ਮੈਨੂੰ ਪਤਾ ਏ ਕਿ ਤੂੰ ਇਕ ਬਹੁਤ ਚੰਗਾ ਬੰਦਾ ਏਂ......ਪਰ ਮੈਂ ਅਜੇ ਵਿਆਹ ਨਹੀਂ ਕਰਵਾਉਣਾ ਚਾਹੁੰਦੀ, ਮੇਰਾ ਦਿਲ ਨਹੀਂ ਮੰਨਦਾ....ਸੋ ਤੂੰ ਪਲੀਜ਼ ਆਪਣੇ ਮੰਮੀ ਡੈਡੀ ਨੂੰ ਕਹਿ ਦੇਵੀਂ ਕਿ ਵਿਆਹ ਵਾਸਤੇ ਇਥੇ ਨਾ ਆਉਣ।" ਇਤਨੀ ਗੱਲ ਕਹਿ ਕੇ ਉਸਨੂੰ ਅਦਭੁਤ ਕਿਸਮ ਦਾ ਹਲਕਾ ਪਨ ਤੇ ਆਜ਼ਾਦੀ ਮਹਿਸੂਸ ਹੋਈ। ਦੂਸਰੇ ਪਾਸੇ ਤੋਂ ਪਤਾ ਨਹੀਂ ਗੌਰਡੀ ਨੇ ਕੁੱਝ ਕਿਹਾ ਕਿ ਨਹੀਂ ਪਰ ਗੋਗੀ ਫਿਰ ਬੋਲੀ, "ਆਈ ਐਮ ਸੌਰੀ, ਓ. ਕੇਅਅ......ਸਮਝਣ ਦੀ ਕੋਸ਼ਿਸ਼ ਕਰੀਂ।" ਕਹਿਕੇ ਜਿਉਂ ਹੀ ਉਸਨੇ ਫੋਨ ਦਾ ਰਿਸੀਵਰ ਕ੍ਰੇਡਿਲ ਉਪਰ ਰੱਖਿਆ ਤਾਂ ਉਪਰ ਵੱਲ ਮੂੰਹ ਕਰਕੇ ਇਕ ਲੰਬਾ ਸਾਰਾ ਸਾਹ ਛੱਡਦੀ ਨੂੰ ਇਵੇਂ ਮਹਿਸੂਸ ਹੋਇਆ ਕਿ ਜਿਵੇਂ ਅੱਜ ਉਹ ਪੰਜ ਕਲਿਆਣੀ ਬਣਦੀ ਬਣਦੀ ਬਚ ਗਈ ਹੋਵੇ। ਕਿਰਨ ਤੇ ਉਸਦੀ ਸਹੇਲੀ ਦੇ ਚਿਹਰੇ ਉਪਰ ਹੈਰਾਨੀ ਤੇ ਖੁਸ਼ੀ ਦੇ ਰਲਵੇਂ ਮਿਲਵੇਂ ਪ੍ਰਭਾਵ ਨਜ਼ਰ ਆ ਰਹੇ ਸਨ।

■□■□■□■□■□■□■□

# Paul's

## Plumbing, Electrical & Heating Supply



Plumbing & Bathroom Hot Wate· Heating
Fixtures & Supplies
Hot Water Tanks
Supplies &Installation

**We also do new houses' Plumbing**

**4578 Main St., Vancouver**
**Ph: 872-3118, 872-7277**

# MOTI RAJA

**CURRY IN HURRY FOODS INC.**

Serving Indian & Canadian Cuisine Since 1975
Complete Wedding Banquet Centre




8246 FRASER
VANCOUVER, B.C. V5X 3X6

Ph.: 325-5014
Fax.: 321- 3223

City Kitchen
Ph.: 322-2489

---

**WANT TO SELL FASTER? LOOKING FOR A GOOD DEAL?**

List with well known Indo-Canadian Personality



***Darshan Bains***

**Res: 275-2533 Pager 667-0884**




**Multiple Realty**
**2298 Kingsway**
**Vancouver**
**Ph:434-1431**

---

*Business Cards - Wedding Cards*
*Letterheads - Envelopes - Brochures -*
*Menus - Business Forms - Flyers -*
*Etc.,*

**Special Photocopies**

1-10 copies 7 cents
11-30 copies 6 cents
31-75 copies 5 cents
76 & up 4.5 cents

B/W X 11

(price per original)

FULL COLOR COPIES

**BUSINESS CARDS**
**(BLACK ON WHITE)**
**$ 19.95**
**1000 Business Cards**

## SUPER PRINTERS

Stationery & Copy Centre Ltd.

5934 Fraser Street, Vancouver, B.C.
V5W 2Z7

**321-0220**

# ਸੋਹਣ ਕਾਦਰੀ: ਕਿਸੇ ਹੋਰ ਮੰਜ਼ਿਲ ਦੀ ਤਲਾਸ਼ ਵਿਚ

## ਨਦੀਮ ਪਰਮਾਰ

ਹਿੰਦੁਸਤਾਨ ਦੇ ਹਰਦਿਲ ਅਜ਼ੀਜ਼ ਸ਼ਾਇਰ ਸਾਹਿਰ ਲੁਧਿਆਣਵੀ ਦਾ ਸ਼ੇਅਰ ਹੈ:

ਨਯਾ ਸਫ਼ਰ ਹੈ ਪੁਰਾਣੇ ਚਿਰਾਗ਼ ਗੁਲ ਕਰ ਦੋ।
ਬੜ੍ਹੇ ਚਲੋ ਕਿ ਨਈ ਮੰਜ਼ਿਲ ਬੁਲਾਤੀ ਹੈ।।

ਉਸ ਵਕਤ ਮੇਰੀ ਉਮਰ ਕੋਈ ਪੰਦਰਾਂ ਸਾਲਾਂ ਦੀ ਸੀ ਜਦ ਇਹ ਸ਼ੇਅਰ ਪੜ੍ਹਿਆ ਸੀ। ਪਹਿਲੇ ਮਿਸਰੇ ਦਾ ਮਤਲਬ ਤਾਂ ਬਹੁਤ ਆਸਾਨੀ ਨਾਲ ਸਮਝ ਆ ਗਿਆ ਪਰ ਦੂਜੇ ਮਿਸਰੇ ਦੇ ਮਤਲਬ ਤੇ ਸਵਾਲ ਉੱਠਿਆ ਕਿ ਕੀ ਮੰਜ਼ਿਲ ਇਕ ਹੁੰਦੀ ਹੈ ਜਾਂ ਉਸ ਤੋਂ ਵੱਧ ਵੀ? ਜ਼ਿੰਦਗੀ ਦੀ ਇਕ ਮੰਜ਼ਿਲ ਤਾਂ ਹੈ। ਕੀ ਜੀਵਨ ਵਿਚ ਹੋਰ ਵੀ ਮੰਜ਼ਿਲਾਂ ਨੇ? ਇਸ ਸਵਾਲ ਦਾ ਜਵਾਬ ਮੈਨੂੰ 41 ਸਾਲ ਬਾਦ ਮਿਲਿਆ ਹੈ। 'ਹਾਂ ਹੋ ਸਕਦੀਆਂ ਹੀ ਨਹੀਂ, ਹੁੰਦੀਆਂ ਨੇ'।

1951 ਵਿਚ ਰਾਮਗੜ੍ਹੀਆ ਕਾਲਿਜ ਦਾ ਪਹਿਲਾ ਸਾਲਾਨਾ ਫੰਕਸ਼ਨ ਹੋ ਰਿਹਾ ਸੀ। ਉਸ ਵਿਚ ਇਕ ਲੜਕਾ ਤਬਲੇ ਦੀ ਥਾਪ ਦੇ ਰਿਹਾ ਸੀ ਤੇ ਨਾਲ ਇਕ ਕੋਰਸ ਵਿਚ ਗਾ ਰਿਹਾ ਸੀ: 'ਹਈ ਛੋ ਛੰਬਾ ਨਦੀਆ ਮੈਂ ਉਠਾ ਹੈ ਸ਼ੋਰ, ਛਾਈ ਹੈ ਘਟਾ ਘੰਨਘੋਰ, ਜਾਨਾ ਦੂਰ ਹੈ'। ਉਸ ਲੜਕੇ ਨੂੰ ਸਾਰੇ ਪਿਆਰ ਨਾਲ ਕਾਦਰ ਯਾਰ ਕਹਿ ਕੇ ਬੁਲਾਇਆ ਕਰਦੇ ਸਨ ਤੇ ਉਹ ਸੀ ਵੀ ਸਾਰਿਆਂ ਦਾ ਹੀ ਪਿਆਰਾ। ਸੰਗੀਤ ਦੇ ਨਾਲ ਨਾਲ ਉਸਨੂੰ ਨਾਚ ਦਾ ਵੀ ਸ਼ੌਕ ਸੀ। ਉਹ ਆਪਣੇ ਪਿੰਡ ਦੇ ਵਸੀਮੇਂ ਤੇ ਬਣੇ ਮੰਦਿਰ ਦੇ ਸਵਾਮੀ ਭੀਖਣ ਗਿਰੀ ਹੁਰਾਂ ਕੋਲੋਂ ਨਾਚ ਸਿੱਖਣ ਜਾਂਦਾ ਸੀ। ਸਵਾਮੀ ਹੁਰਾਂ ਕੋਲ ਮੈਂ ਵੀ ਵਿਦਿਆ ਪਰਾਪਤੀ ਲਈ ਜਾਂਦਾ ਸੀ। ਉਨ੍ਹਾਂ ਦੀ ਮਹਾਨਤਾ ਇਹ ਸੀ ਕਿ ਉਹਨਾਂ ਕੋਲ ਹਿੰਦੋਸਤਾਨ ਦੇ ਮਸ਼ਹੂਰ ਸੰਗੀਤਕਾਰ ਹੁਸਨਲਾਲ, ਭਗਤ ਰਾਮ ਵੀ ਸੰਗੀਤ ਸਿੱਖਦੇ ਸਨ ਤੇ ਇਹ ਲੜਕਾ ਉਨ੍ਹਾਂ ਨਾਲ ਕਦੀ ਕਦੀ ਤਬਲਾ ਵੀ ਵਜਾਇਆ ਕਰਦਾ ਸੀ। ਸਵਾਮੀ ਹੋਰਾਂ ਕੋਲ ਪੰਜਾਬ ਦੀ ਮਸ਼ਹੂਰ ਰਕਾਸਾ 'ਮਹਿਤਾਬ' ਰਕਸ ਸਿੱਖਦੀ ਹੁੰਦੀ ਸੀ।

1952 ਵਿਚ ਐਫ. ਐਸ. ਸੀ. ਕਰਨ ਤੋਂ ਬਾਦ ਕਾਦਰ ਯਾਰ ਆਰਟ ਸਿੱਖਣ ਲਈ ਸ਼ਿਮਲੇ ਚਲਾ ਗਿਆ। ਜਦ ਉਹ ਵਾਪਿਸ ਆਇਆ ਤਾਂ ਉਸ ਦੇ ਹੱਥ ਵਿਚ ਬੁਰਸ਼ ਦੀ ਥਾਂ ਕੈਮਰਾ ਸੀ। ਉਹ ਛੱਪੜ ਵਿਚ ਨਹਾਉਂਦੀਆਂ ਮੱਝਾਂ ਦੀਆਂ ਤਸਵੀਰਾਂ ਲੈਂਦਾ, ਹਵਾ ਨਾਲ ਝੂਮਦੇ ਦਰਖਤਾਂ ਦੀਆਂ, ਸੂਰਜ ਡੁੱਬਨ ਅਤੇ ਉੜਦੇ ਪੰਛੀਆਂ ਦੀਆਂ, ਛੱਪੜ ਤੇ ਆਏ ਬੂਰ ਜਾਂ ਆਪਣੇ ਖੂਹ ਤੇ ਉੜਦੇ ਤੋਤਿਆਂ ਦੀਆਂ ਤਸਵੀਰਾਂ ਖਿੱਚਦਾ। ਉਹ ਹਿੰਦੁਸਤਾਨ ਦੀ ਫਿਲਮ ਇੰਡਸਟਰੀ ਵਿਚ ਸਟਿਲ ਫੋਟੋਗਰਾਫ਼ੀ (STILL PHOTOGRAPHY) ਦਾ ਮਸ਼ਹੂਰ ਆਰਟਿਸਟ ਸੀ। ਉਸ ਦਾ ਨਾਂ ਸੋਹਣ, who is who ਵਿਚ ਲਿੱਖਿਆ ਹੋਇਆ ਸੀ। ਪਰ ਉਸ ਨੂੰ ਇਸ ਮਸ਼ਹੂਰੀ ਅਤੇ ਨਾਂ ਦੀ ਕੋਈ ਖੁਸ਼ੀ ਨਹੀਂ ਸੀ।

1959 ਵਿਚ ਉਹ ਰਾਮਗੜ੍ਹੀਆ ਟਰੇਨਿੰਗ ਕਾਲਜ ਵਿਚ ਆਰਟਿਸਟ੍ਰੀ ਦੇ ਲੈਕਚਰਾਰ ਦੇ ਤੌਰ 'ਤੇ ਕੰਮ ਕਰਨ ਲੱਗ ਪਿਆ। 1961 ਵਿਚ ਜਦ ਮੈਨੂੰ ਫਿਕਰੇ-ਰੋਜ਼ਗਾਰ ਨੇ ਬੀ.ਟੀ. ਕਰਨ ਲਈ ਮਜ਼ਬੂਰ ਕੀਤਾ ਤੇ ਉਹ ਕਾਦਰ ਯਾਰ ਮੇਰਾ ਉਸਤਾਦ ਬਣ ਗਿਆ। ਉਸ ਨਾਲ ਰਲ ਕੇ ਕਾਲਜ ਦਾ ਉਰਦੂ ਮੈਗਜ਼ੀਨ ਸ਼ੁਰੂ ਕੀਤਾ।

ਇਨ੍ਹਾਂ ਦਿਨਾਂ ਵਿਚ ਬਟਾਲੇ ਦਾ ਇਕ ਮਲੂਕ ਜਿਹਾ ਮੁੰਡਾ, ਕਾਦਰ ਯਾਰ ਕੋਲ ਆਉਂਦਾ ਸੀ। ਉਸ ਕੋਲ ਕਦੀ ਗੀਤ ਤੇ ਕਦੀ ਨਜ਼ਮਾਂ ਹੁੰਦੀਆਂ। ਉਹ ਕਾਦਰ ਯਾਰ ਨਾਲ ਸਲਾਹ ਕਰਦਾ। ਪਰ ਕਾਦਰ ਯਾਰ ਉਸ ਨੂੰ ਆਖਦਾ ਇਹਨਾਂ ਵਿਚ ਕੁੱਝ ਨਹੀਂ। ਆਮ ਪੱਧਰ ਤੋਂ ਉਤਾਂਹ ਉਠ ਕੇ ਅੱਛਾ ਲਿਖ। ਆਮ ਤੌਰ ਤੇ ਉਹ ਨਿਰਾਸ਼ ਨਾ ਹੁੰਦਾ। ਪਰ ਕਦੀ ਹੋ ਵੀ ਜਾਂਦਾ। ਕਾਦਰ ਯਾਰ ਦੀ ਗੱਲ ਮੰਨ੍ਹ ਕੇ ਚਲਾ ਜਾਂਦਾ। ਉਸ ਦੀ ਇਹ ਮੇਹਨਤ ਇਕ ਦਿਨ ਕਾਦਰ ਦੇ ਬੁਰਸ਼ ਵਿਚੋਂ 'ਲਾਜਵੰਤੀ' ਬਣ ਕੇ ਪੰਜਾਬੀ ਸਾਹਿਤ ਦੇ ਆਕਾਸ਼ ਤੇ ਨਿਕਲੀ ਅਤੇ ਸਾਰੇ ਪੰਜਾਬ ਨੂੰ ਮੋਹ ਗਈ।

ਕਾਦਰ ਯਾਰ ਔਇਲ ਪੇਂਟਿੰਗ ਕਰਦਾ ਸੀ ਪਰ ਉਸ ਨੂੰ ਇਸ ਨਾਲ ਸਕੂਨ ਨਹੀਂ ਸੀ। ਕਈ ਵਾਰ ਆਖਦਾ ਕਿ ਇਹ ਕੰਮ ਤਾਂ ਫਗਵਾੜੇ ਦੇ ਸਾਈਨ ਬੋਰਡ ਲਿਖਣ ਵਾਲੇ ਜੱਸਲ ਤੇ ਬੱਗਾ ਰਾਮ ਵੀ ਕਰ ਸਕਦੇ ਹਨ। ਮੈਂ ਇਹ ਨਹੀਂ ਕਰਨਾ ਤੇ ਉਹ ਇਕ ਨਵੇਂ ਮਾਧਿਅਮ ਦੀ ਤਲਾਸ਼ ਵਿਚ ਤੁਰ ਪੈਂਦਾ। ਕਦੀ ਉਹ ਤੂੜੀ ਦੇ ਡੱਕਿਆਂ ਨੂੰ ਰੰਗਾਂ ਲਾਉਂਦਾ, ਕਦੀ ਕਿੱਕਰਾਂ ਦੀਆਂ ਸੂਲਾਂ ਨਾਲ ਸਕਲਪਚਰ ਬਣਾਉਂਦਾ, ਕਦੀ ਮੱਖੀਆਂ ਦੇ ਮੋਮ ਨੂੰ ਰੰਗਾਂ ਨਾਲ ਮਿਲਾ ਕੇ ਅਜੀਬ ਗਰੀਬ ਪੇਂਟਿੰਗ ਕਰਦਾ (ਸੋਹਣ ਕਾਦਰੀ ਦਾ ਮੋਮ ਤੇ ਪੇਂਟ ਵੀ ਮੀਡੀਅਮ ਰਿਹਾ ਹੈ), ਪਰ ਉਸ ਨੂੰ ਚੈਨ ਨਾ ਆਉਂਦਾ। ਉਨ੍ਹਾਂ ਦਿਨਾਂ ਵਿਚ ਉਸ ਨੇ ਇਕ ਪੇਂਟਿੰਗ ਬਣਾਈ ਜਿਸ ਦਾ ਨਾ 'ਸੁਕੇਇਰ ਸੱਨ' (Square Sun) ਸੀ। ਉਸ ਦੇ ਨਾਲ ਹੀ ਇਕ ਹੋਰ ਤਸਵੀਰ ਬਣਾਈ ਜਿਸ ਦਾ ਨਾਂ ਸੀ ਚੰਡੀਗੜ੍ਹ (ਇਹ ਤਸਵੀਰ ਯੂ. ਬੀ. ਸੀ. ਵਿਚ ਕਾਫੀ ਦੇਰ ਲੱਗੀ ਰਹੀ) । ਫਿਰ ਉਸ ਨੇ 1963 ਵਿਚ ਚੰਡੀਗੜ੍ਹ ਵਿਚ ਪਹਿਲੀ ਨੁਮਾਇਸ਼ ਕੀਤੀ। ਉਸ ਨੁਮਾਇਸ਼ ਨਾਲ ਉਹ ਪੰਜਾਬ ਤੋਂ ਨਿਕਲ ਕੇ ਦਿੱਲੀ ਤੱਕ ਦੇ ਆਰਟ-ਜਗਤ ਵਿਚ ਫੈਲ ਗਿਆ।

ਨੁਮਾਇਸ਼ ਤੋਂ ਪਹਿਲਾਂ ਕੁੱਝ ਦੋਸਤ ਇਕੱਠੇ ਬੈਠੇ ਸੀ। ਕਾਦਰ ਯਾਰ ਨੇ ਆਖਿਆ, 'ਮੇਰਾ ਕੋਈ ਨਾਂ ਹੋਣਾ ਚਾਹੀਦਾ ਹੈ' ਇਕ ਦੋਸਤ 'ਆਸ਼ੂ' ਨੇ ਪੁੱਛਿਆ, ਤੈਨੂੰ ਛੋਟੇ ਹੁੰਦੇ ਨੂੰ ਕੀ ਕਹਿੰਦੇ ਸੀ? ਸੋਹਣ ਨੇ ਜਵਾਬ ਦਿੱਤਾ, 'ਮੈਨੂੰ ਕਾਦਰ ਯਾਰ ਕਹਿੰਦੇ ਸਨ'। ਉਸ ਦਿਨ ਤੋਂ ਕਾਦਰ ਯਾਰ ਸੋਹਣ ਕਾਦਰੀ ਬਣ ਗਿਆ। 1963 ਦੀ ਚੰਡੀਗੜ੍ਹ ਦੀ ਨੁਮਾਇਸ਼ ਨੇ ਉਸ ਕਾਦਰ ਯਾਰ ਨੂੰ (ਕੁਦਰਤ ਵਾਲੇ ਦੇ ਯਾਰ ਨੂੰ) ਕੁਦਰਤ ਬਨਾਉਣ ਵਾਲਾ 'ਕਾਦਰੀ' ਬਣਾ ਦਿੱਤਾ। ਇਸ ਤਰ੍ਹਾਂ ਉਹ ਆਪਣੀ ਦੂਜੀ ਮੰਜ਼ਿਲ ਤੇ ਪੁੱਜ ਗਿਆ ਸੀ।

1963 ਵਿਚ ਪੰਜਾਬ ਵਿਚ ਬਹੁਤ ਕੁੱਝ ਹੋ ਰਿਹਾ ਸੀ। ਬੜੀ ਤੇਜ਼ੀ ਨਾਲ ਤਬਦੀਲੀ ਆ ਰਹੀ ਸੀ। ਜ਼ਰਾਇਤ ਦੇ ਮਹਿਕਮੇ ਵਿਚ ਬਹੁਤ ਕੁੱਝ ਹੋ ਰਿਹਾ ਸੀ। ਟੈਗੋਰ ਦੀ ਬਰਸੀ ਮਨਾਈ ਜਾ ਰਹੀ ਸੀ। ਕਪੂਰਥਲੇ ਜ਼ਿਲੇ ਦੇ ਡੀ.ਸੀ., ਡੀ.ਕੇ.ਦਾਸ, ਚਾਚੋਕੀ ਪਿੰਡ ਵਿਚ ਇਕ ਮੁਰਗੀ ਖਾਨਾ ਵੇਖਣ ਆਏ ਤੇ ਉਨ੍ਹਾਂ



ਸੰਸਾਰ ਪ੍ਰਸਿੱਧ ਚਿਤਰਕਾਰ ਅਤੇ ਕਵੀ ਸ੍ਰੀ ਸੋਹਣ ਕਾਦਰੀ ਜੀ

ਪਿੰਡ ਵਾਲਿਆਂ ਨੂੰ ਪੁੱਛਿਆ, 'ਤੁਹਾਡੇ ਪਿੰਡ ਹੋਰ ਕੀ ਹੁੰਦਾ ਹੈ'? ਪਿੰਡ ਵਾਲਿਆਂ ਜਵਾਬ ਦਿੱਤਾ, 'ਹੋਰ ਤੇ ਕੁੱਝ ਨਹੀਂ, ਇਕ ਆਰਟਿਸਟ ਹੈ'। ਦਾਸ, ਸੋਹਣ ਨੂੰ ਮਿਲਿਆ ਤੇ ਇਕ ਰਕਮ ਜੋ ਉਹ ਆਰਟ ਵਾਸਤੇ ਖਰਚ ਕਰ ਰਿਹਾ ਸੀ, ਸੋਹਣ ਨੂੰ ਪੇਸ਼ ਕੀਤੀ। ਪਰ ਸੋਹਣ ਨੇ ਠੁਕਰਾ ਦਿੱਤੀ। ਉਸ ਦੇ ਨਤੀਜ਼ੇ ਵਜੋਂ ਇਕ ਆਰਟ ਗਰੁੱਪ ਬਣਾਇਆ, ਜਿਸ ਨੂੰ ਲੂਜ਼ (Loose) ਗਰੁੱਪ ਆਖਿਆ ਜਾਂਦਾ ਸੀ। ਜਿਸ ਵਿਚ ਮੀਸ਼ਾ, ਗੁਰਦੇਵ, ਰਵੀ, ਪ੍ਰੋ: ਮਾਨ ਤੇ ਨੇਕੀ ਸਾਹਿਬ ਸ਼ਾਮਲ ਸਨ। ਉਸ ਗਰੁੱਪ ਦਾ ਮੈਨੀਫੈਸਟੋ ਸੋਹਣ ਨੇ ਲਿਖਿਆ ਤੇ ਜਦ ਉਸ ਨੂੰ ਗੁਰਮੁਖੀ ਵਿਚ ਲਿਖਣ ਲੱਗੇ ਤਾਂ ਸੋਹਣ ਨੂੰ ਫੁਲਸਟਾਪ (full stop) ਅੱਛਾ ਨਾਂ ਲੱਗਾ। ਉਸ ਨੇ ਝੱਟ ਰਹਾਉ ਦਾ ਉਪਯੋਗ ਕੀਤਾ। ਇਸ ਕਾਰਨ ਇਸ ਗਰੁੱਪ ਨੂੰ ਰਹਾਉ ਵਾਲੇ ਗਰੁੱਪ (ਮਜ਼ਾਕ ਨਾਲ) ਦੇ ਨਾਂ ਨਾਲ ਵੀ ਬੁਲਾਇਆ ਜਾਂਦਾ ਸੀ। ਮੈਨੀਫੈਸਟੋ ਦੀ ਇਕ ਕਾਪੀ ਇਥੇ ਕੈਨੇਡਾ ਵਿਚ ਨਵਤੇਜ ਭਾਰਤੀ ਕੋਲ ਹੈ।

ਦਿੱਲੀ ਦੀ ਇਕ ਨੁਮਾਇਸ਼ ਦੌਰਾਨ ਕਿਸੇ ਨੇ ਕਾਦਰੀ ਨੂੰ ਪੁੱਛਿਆ, 'ਤੁਹਾਡਾ ਵੱਡੇ ਤੋਂ ਵੱਡਾ ਕੈਨਵਸ ਕਿੱਡਾ ਹੋਵੇਗਾ'? ਕਾਦਰੀ ਨੇ ਜਵਾਬ ਦਿੱਤਾ "ਜੇ ਕਰ ਅਕਾਸ਼ ਮੇਰਾ ਕੈਨਵਸ ਹੋਵੇ ਤੇ ਮੇਰੇ ਸੌ ਹੱਥ ਹੋਣ ਅਤੇ ਉਹ ਸਾਰੇ ਹੱਥ ਮੇਰੇ ਕਹੇ ਵਿਚ ਹੋਣ ਤੇ ਮੈਂ ਆਕਾਸ਼ ਵਿਚ ਵੀ ਰੰਗ ਭਰਦਿਆਂ।" ਇਹ ਉਨ੍ਹਾਂ ਦੇ ਨਿਸ਼ਾਨੇ ਬਾਰੇ ਦਸਦਾ ਹੈ ਕਿ ਉਹ ਕੀ ਕਰਨਾ ਚਾਹੁੰਦੇ ਹਨ।

ਇਸ ਤੋਂ ਬਾਅਦ ਚਾਚੋਕੀ ਵਿਚ ਬਹੁਤ ਕੁੱਝ ਹੋਇਆ। ਬਲਰਾਜ ਸਾਹਨੀ ਤੇ ਅਮ੍ਰਿਤਾ ਪ੍ਰੀਤਮ ਵਰਗੀਆਂ ਸ਼ਖਸੀਅਤਾਂ ਆਈਆਂ। ਪਰ ਸੋਹਣ ਲਈ ਮੰਜ਼ਿਲ ਦੀ ਤਲਾਸ਼ ਹਾਲੇ ਵੀ ਜ਼ਾਰੀ ਸੀ। ਹਿੰਦੋਸਤਾਨ ਉਸ ਦੇ ਆਰਟ ਲਈ ਬਹੁਤ ਛੋਟਾ ਹੋ ਰਿਹਾ ਸੀ। 1966 ਵਿਚ ਘਰ ਬਾਹਰ ਛੱਡ ਨੈਰੋਬੀ ਆਕੇ ਪਹਿਲੀ ਸੋਲਡ ਆਊਟ ਨੁਮਾਇਸ਼ ਕੀਤੀ। ਪਰ ਉੱਥੇ ਵੀ ਲਕੀਰ ਨਾ ਲਾਈ। ਫਿਰ ਯੂਰਪ ਦੇ ਦੇਸ਼ਾਂ ਵਿਚ ਆਕੇ ਵੀ ਟਿੱਕ ਕੇ ਨਾ ਬੈਠਿਆ। ਸਾਰੇ ਯੂਰਪ ਵਿਚ ਆਪਣੇ ਆਰਟ ਦੀ ਧਾਂਕ ਜਮਾਈ ਤੇ ਬਰੇ-ਆਜ਼ਮ ਅਮਰੀਕਾ ਵਿਚ ਵੀ ਆਪਣਾ ਨਾਂ ਪੈਦਾ ਕੀਤਾ। 1974 ਵਿਚ ਕੈਨੇਡਾ ਨੂੰ ਰੀਪਰੀਜ਼ੈਂਟ ਕੀਤਾ। ਉਹ ਇਕ ਮੰਜ਼ਿਲ ਤੋਂ ਦੂਸਰੀ ਮੰਜ਼ਿਲ ਤੱਕ ਤੁਰਦਾ ਰਿਹਾ ਤੇ ਹਾਲੇ ਵੀ ਤੁਰ ਰਿਹਾ ਹੈ। ਇਸ ਤੇ ਮੈਨੂੰ ਆਪਣਾ ਇਕ ਸ਼ੇਅਰ ਯਾਦ ਆ ਜਾਂਦਾ ਹੈ:

ਵਕਤ ਢੂੰਡੇਗਾ ਹੱਮਕੋ ਜੋ ਆਪਨੀ ਰਾਹੋਂ ਮੈਂ।  
ਕਦਮ ਕਦਮ ਪੇ ਮਿਲੇਂਗੇ ਨਕਸ਼ੇ ਪਾ ਅਪਨੇ।।

ਕੁੱਝ ਸਾਲ ਹੋਏ ਜਦ ਉਸ ਨੂੰ ਸਰੀਰਕ ਤਕਲੀਫ ਨੇ ਘੇਰ ਲਿਆ ਤਾਂ ਉਹ ਸ਼ਕਤੀ, ਉਹ ਤਾਕਤ ਜਿਸ ਦਾ ਨਾਂ ਸੋਹਣ ਕਾਦਰੀ ਸੀ ਸਕੂਨ ਨਾਲ ਨਾ ਬੈਠ ਸਕੀ। ਉਹ ਮਿੱਟੀ ਮਿੱਟੀ, ਡੋਟ ਐਂਡ ਦੀ ਡੋਟ੍ਸ (dot and the dots), ਬੂੰਦ ਸਾਗਰ ਬਣ ਕਿਤਾਬਾਂ ਦੀ ਸ਼ਕਲ ਵਿਚ ਤੁਰ ਪਈ ਤੇ ਉਹ ਆਪਣੇ ਸਫ਼ਰ ਦੀ ਇਕ ਹੋਰ ਮੰਜ਼ਿਲ ਤੇ ਪੁੱਜ ਗਈ।

ਅੱਜ ਕਲ ਉਹ ਸ਼ਕਤੀ ਇਕ ਨਵਾਂ ਮਾਧਿਅਮ ਲੈ ਕੇ ਤੁਰ ਪਈ ਹੈ। ਉਹ ਮਾਧਿਅਮ ਜੋ ਦੁਨੀਆਂ ਦੇ ਦੋ ਆਰਟਿਸਟਾਂ ਕੋਲ ਹੈ। ਇਕ ਹੈ ਸੋਹਣ ਕਾਦਰੀ ਤੇ ਦੂਜਾ ਹੈ ਇਟਲੀ ਦਾ ਮੱਸਵਰ ਹੈ। ਹਾਲੇ ਇਹ ਪਤਾ ਨਹੀਂ ਲੱਗਾ ਕਿ ਉਹ ਕਾਦਰੀ ਦੇ ਕੰਮ ਦੇ ਮੁਕਾਬਲੇ ਵਿਚ ਕਿੱਥੇ ਕੁ ਤੱਕ ਆ ਚੁਕਾ ਹੈ। ਇਸ ਪੇਪਰ ਆਰਟ ਵਿਚ ਕਾਦਰੀ ਸਾਹਿਬ ਦਾ ਆਪਣਾ ਮੁਕਾਮ ਹੈ।

ਅੱਜ ਕਲ ਹਿੰਦੋਸਤਾਨ ਵਿਚ ਜਦ ਆਰਟ ਹਿਸਟਰੀ ਪੜ੍ਹਾਈ ਜਾਂਦੀ ਹੈ ਤੇ "ਇਸਟੈਸੀ ਆਰਟ" ਦੇ ਬਾਨੀ ਦਾ ਨਾਂ ਸੋਹਣ ਕਾਦਰੀ ਦੱਸਿਆ ਜਾਂਦਾ ਹੈ।

ਕਾਦਰੀ ਸਾਹਿਬ ਦੇ ਆਰਟ ਵਿਚ ਪ੍ਰਾਚੀਨ ਭਾਰਤੀ, ਸਨਾਤਨੀ ਫ਼ਲਸਫ਼ਾ ਹੈ ਜਿਸ ਨੂੰ 'ਬਿੰਦੂ ਤੱਤਵਗ਼ਾਨ' ਆਖਿਆ ਜਾਂਦਾ ਹੈ। ਇਸਦੇ ਨਾਲ ਨਾਲ ਤਾਂਤਰਿਕ ਯੋਗਾ ਦਾ ਵੀ ਰੰਗ ਹੈ। ਆਕਾਸ਼ ਅਤੇ ਉਸ ਦੀ ਸ਼ਾਂਤਮਈ ਰਵਾਨੀ ਵੀ ਹੈ। ਇਸ ਫ਼ਲਸਫ਼ੇ ਤੇ ਮੇਰਾ ਇਕ ਸ਼ੇਅਰ ਹੈ:

ਏ ਨੁਕਤਾ ਹੀ ਯੂੰ ਤੋਂ ਮਰਕਜ਼ ਹੈ।  
ਦੇਖਣੇ ਕੋ ਹੈ ਜ਼ਾਵੇਅ ਕਿਤਨੇ।।

ਫਗਵਾੜੇ ਦੇ ਪਹਿਲੂ ਵਿਚ ਚਾਚੋਕੀ ਪਿੰਡ ਦਾ ਉਹ ਮੁੰਡਾ ਜੋ ਕਦੀ ਆਪਣੇ ਪਿੰਡ ਦੇ ਛੱਪੜ ਦੀ ਮਿੱਟੀ ਨਾਲ ਘੁਘੂ-ਘੋੜੇ ਬਣਾਇਆ ਕਰਦਾ ਸੀ, ਅੱਜ ਆਲਿਮਗੀਰ ਮਸਵਰ ਸੋਹਣ ਕਾਦਰੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਤੇ ਅੱਜ ਫਿਰ ਉਹ ਕਿਸੇ ਹੋਰ ਮੰਜ਼ਿਲ ਦੀ ਤਲਾਸ਼ ਵਿਚ ਹੈ।

■□■□■□■□■□■

ਸਥਾਈ ਕਾਲਮ

# ਪਰਦਾ ਜੋ ਉੱਠ ਗਿਆ

II

## ਸੁਖਵੰਤ ਹੁੰਦਲ

### ਕੋਲੰਬਸ ਦੀ ਯਾਤਰਾ ਦੀ 500ਵੀਂ ਬਰਸੀ
### (1492-1992)

1492 ਵਿਚ ਹਿੰਦੁਸਤਾਨ ਜਾਣ ਲਈ ਤੁਰਿਆ ਕੋਲੰਬਸ ਅਮਰੀਕਾ ਦੇ ਮਹਾਂਦੀਪ ਤੇ ਪਹੁੰਚ ਗਿਆ। ਇਸ ਲਈ ਇਸ ਸਾਲ ਦੁਨੀਆਂ ਭਰ ਵਿਚ ਵੱਖ ਵੱਖ ਤਰ੍ਹਾਂ ਉਸ ਵਲੋਂ ਅਮਰੀਕਾ ਪਹੁੰਚਣ ਦੀ ਇਸ ਘਟਨਾ ਦੀ 500ਵੀਂ ਬਰਸੀ ਮਨਾਈ ਜਾ ਰਹੀ ਹੈ। ਇਹ ਬਰਸੀ ਮਨਾਉਣ ਸਮੇਂ ਯੂਰਪੀਨ ਸੋਚ ਰੱਖਣ ਵਾਲੇ ਸ਼ਾਸਕਾਂ, ਇਤਿਹਾਸਕਾਰਾਂ, ਸੋਚਵਾਨਾਂ ਅਤੇ ਤਾਕਤ 'ਚ ਹਿੱਸਾ ਰੱਖਣ ਵਾਲੇ ਲੋਕਾਂ ਵਲੋਂ ਕੋਲੰਬਸ ਨੂੰ ਇਕ ਨਾਇਕ ਅਤੇ ਉਸ ਵਲੋਂ ਅਮਰੀਕਾ ਪਹੁੰਚਣ ਦੀ ਇਸ ਘਟਨਾ ਨੂੰ ਦੁਨੀਆਂ ਦੀ ਤਰੱਕੀ ਲਈ ਇਕ ਮਹੱਤਵਪੂਰਨ ਘਟਨਾ ਵਜੋਂ ਪੇਸ਼ ਕੀਤਾ ਜਾ ਰਿਹਾ ਹੈ। ਪਰ ਦੂਜੇ ਪਾਸੇ ਅਮਰੀਕੀ ਮਹਾਂਦੀਪ ਤੇ ਰਹਿ ਰਹੇ ਮੂਲਵਾਸੀਆਂ ਅਤੇ ਤੀਜੀ ਦੁਨੀਆਂ ਦੇ ਲੋਕਾਂ ਅਤੇ ਉਹਨਾਂ ਨਾਲ ਹਿਤ ਰੱਖਣ ਵਾਲੇ ਇਤਿਹਾਸਕਾਰਾਂ ਤੇ ਸੋਚਵਾਨਾਂ ਵਲੋਂ ਇਸ ਘਟਨਾ ਦੀ ਮਹੱਤਤਾ ਅਤੇ ਇਸ ਘਟਨਾ ਬਾਰੇ ਯੂਰਪੀ ਨਜ਼ਰੀਏ ਤੋਂ 500 ਸਾਲਾਂ ਦੇ ਲਿਖੇ ਇਤਿਹਾਸ ਬਾਰੇ ਸੁਆਲ ਖੜ੍ਹੇ ਕੀਤੇ ਜਾ ਰਹੇ ਹਨ।

ਸੁਆਲ ਕਰਨ ਵਾਲਿਆਂ ਵਲੋਂ ਪਹਿਲਾ ਸੁਆਲ ਤਾਂ ਇਸ ਗੱਲ ਤੇ ਕੀਤਾ ਜਾ ਰਿਹਾ ਹੈ ਕਿ ਕੀ ਸੱਚੀਂ ਹੀ ਕੋਲੰਬਸ ਨੇ ਅਮਰੀਕਾ ਲੱਭਿਆ ਜਿਵੇਂ ਯੂਰਪੀਨ ਇਤਿਹਾਸਕਾਰਾਂ ਵਲੋਂ ਪੇਸ਼ ਕੀਤਾ ਜਾਂਦੀ ਹੈ। ਸੰਨ 1492 ਵਿਚ ਜਦੋਂ ਕੋਲੰਬਸ ਅਮਰੀਕੀ ਮਹਾਂਦੀਪ ਤੇ ਪਹੁੰਚਿਆ ਤਾਂ ਉਸ ਸਮੇਂ ਅਮਰੀਕਾ ਦੇ ਮਹਾਂਦੀਪ ਤੇ 100 ਮਿਲੀਅਨ (10 ਕਰੋੜ) ਦੇ ਲਗਭਗ ਲੋਕ ਰਹਿ ਰਹੇ ਸਨ। ਇਹ ਲੋਕ ਜੰਗਲਾਂ ਵਿਚ ਅਸੱਭਿਆ (barbarians) ਲੋਕਾਂ ਵਾਂਗ ਨਹੀਂ ਸਗੋਂ ਪਿੰਡਾ, ਕਸਬਿਆਂ ਤੇ ਸ਼ਹਿਰਾਂ ਵਿਚ ਸਭਿਆ ਲੋਕਾਂ ਵਾਂਗ ਰਹਿ ਰਹੇ ਸਨ। ਉਸ ਸਮੇਂ ਅੱਜ ਦਾ ਮੈਕਸੀਕੋ ਸ਼ਹਿਰ ਐਜ਼ਟਕ ਸਲਤਨਤ ਦੀ ਰਾਜਧਾਨੀ ਸੀ ਅਤੇ ਇਸਦੀ ਅਬਾਦੀ 2.5 ਲੱਖ ਸੀ। ਇਹਨਾਂ ਅੰਕੜਿਆਂ ਨੂੰ ਦੇਖ ਕੇ ਸੁਆਲ ਉੱਠਦਾ ਹੈ ਕਿ ਜਿਸ ਮਹਾਂਦੀਪ ਤੇ 10 ਕਰੋੜ ਲੋਕ ਰਹਿ ਰਹੇ ਹੋਣ ਅਤੇ ਜਿੱਥੇ 2.5 ਲੱਖ ਦੀ ਵਸੋਂ ਵਾਲੇ ਸ਼ਹਿਰ ਹੋਣ, ਉਸ ਮਹਾਂਦੀਪ ਨੂੰ ਬਾਹਰੋਂ ਆਕੇ ਇਕ ਵਿਅਕਤੀ ਕਿਸ ਤਰ੍ਹਾਂ ਲੱਭ ਸਕਦਾ ਹੈ?

ਸੁਆਲ ਕਰਨ ਵਾਲਿਆਂ ਦੇ ਅਗਲੇ ਕੁੱਝ ਸਵਾਲ ਉਹਨਾਂ ਤੱਥਾਂ ਬਾਰੇ ਹਨ ਜੋ ਯੂਰਪੀ ਸੋਚ ਰੱਖਣ ਵਾਲੇ ਇਤਿਹਾਸਕਾਰਾਂ ਵਲੋਂ ਲਿਖੇ ਇਤਿਹਾਸ ਵਿਚ ਪੇਸ਼ ਨਹੀਂ ਕੀਤੇ ਜਾਂਦੇ? ਇਸ ਨਜ਼ਰੀਏ ਅਨੁਸਾਰ ਕੋਲੰਬਸ ਇਕ ਸਾਹਸੀ, ਉੱਦਮੀ, ਬਹਾਦਰ ਤੇ ਸੱਚਾ ਕ੍ਰਿਸਚੀਅਨ ਸੀ ਜੋ ਕਹਿਰੀ ਸਮੁੰਦਰਾਂ ਦੀ ਹਿੱਕ ਤੇ ਬੇੜੀਆਂ ਠੇਲ੍ਹ ਅਣਜਾਣ ਥਾਂਵਾਂ ਦੀ ਭਾਲ ਵਿਚ ਤੁਰਿਆ। ਪਰ ਅਮਰੀਕੀ ਮਹਾਂਦੀਪ ਤੇ ਪਹੁੰਚ ਉਸਨੇ ਜਿਸ ਤਰ੍ਹਾਂ ਦਾ ਸਲੂਕ ਉੱਥੋਂ ਦੇ ਵਸ਼ਿੰਦਿਆਂ ਨਾਲ ਕੀਤਾ ਉਸ ਤੋਂ ਉਸਦੇ ਲਾਲਚੀ, ਜਾਲਮਾਨਾ ਅਤੇ ਲੁਟੇਰੇ ਸੁਭਾਅ ਦਾ ਪਤਾ ਮਿਲਦਾ ਹੈ ਜੋ ਯੂਰਪੀ ਨਜ਼ਰੀਆ ਰੱਖਣ ਵਾਲੇ ਇਤਿਹਾਸਕਾਰਾਂ ਦੀਆਂ ਲਿਖਤਾਂ ਵਿਚ ਨਹੀਂ ਆਉਂਦਾ।

ਆਪਣੇ ਸਫਰ ਦੇ ਖਰਚੇ ਵਿਚ ਮਦਦ ਕਰਨ ਵਾਲਿਆਂ ਨਾਲ ਕੋਲੰਬਸ ਨੇ ਵਾਇਦਾ ਕੀਤਾ ਸੀ ਕਿ ਉਹ ਉਹਨਾਂ ਦੀ ਮਦਦ ਦਾ ਮੁੱਲ ਨਵੀਂ ਧਰਤੀ ਤੋਂ ਸੋਨਾ ਲਿਆਕੇ ਤਾਰੇਗਾ। ਇਸ ਲਈ ਅਮਰੀਕਾ ਮਹਾਂਦੀਪ ਤੇ ਆਕੇ ਉਸਨੇ ਸੋਨਾ ਇਕੱਠਾ ਕਰਨ ਲਈ ਆਪਣਾ ਪੂਰਾ ਜ਼ੋਰ ਲਾ ਦਿੱਤਾ। ਉਸਨੇ ਹਿਸਪੈਨੀਓਲਾ (ਅੱਜ ਦਾ ਹੇਟੀ) ਟਾਪੂ ਤੇ ਰਹਿਣ ਵਾਲੇ 14 ਸਾਲ ਤੋਂ ਵੱਧ ਉਮਰ ਦੇ ਹਰ ਮਰਦ ਔਰਤ ਨੂੰ ਹੁਕਮ ਕੀਤਾ ਕਿ ਹਰ ਤਿੰਨ ਮਹੀਨਿਆਂ ਬਾਅਦ ਉਹਨਾਂ ਨੂੰ ਉਸਦੇ ਖਜ਼ਾਨੇ ਵਿਚ ਤਿੰਨ ਔਂਸ ਸੋਨਾ ਜ਼ਮਾਂ ਕਰਾਉਣਾ ਪਿਆ ਕਰੇਗਾ। ਜਦੋਂ ਵੀ ਕੋਈ ਵਿਅਕਤੀ ਉਸਦੇ ਖਜ਼ਾਨੇ ਵਿਚ ਇਹ ਸੋਨਾ ਜ਼ਮਾਂ ਕਰਾਉਂਦਾ ਸੀ ਤਾਂ ਉਸਨੂੰ ਤਾਰੀਖ ਪਾਕੇ ਤਾਂਬੇ ਦਾ ਇਕ ਟੋਕਨ ਮਿਲਦਾ ਸੀ ਜਿਹੜਾ ਉਸਨੂੰ ਆਪਣੇ ਗਲ ਵਿਚ ਪਾਕੇ ਰੱਖਣਾ ਪੈਂਦਾ ਸੀ। ਇਸ ਟੋਕਨ ਨਾਲ ਉਹ ਅਗਲੇ ਤਿੰਨ ਮਹੀਨਿਆਂ ਲਈ ਸੁਰੱਖਿਅਤ ਹੋ ਜਾਂਦਾ ਸੀ। ਜਿਹੜੇ ਲੋਕ ਸੋਨਾ ਜਮ੍ਹਾ ਨਹੀਂ ਕਰਾ ਸਕਦੇ ਸਨ ਉਹਨਾਂ ਦੇ ਹੱਥ ਕੱਟ ਦਿੱਤੇ ਜਾਂਦੇ ਸਨ। ਜਿਹੜੇ ਲੋਕ ਇਸ ਜੁਲਮ ਤੋਂ ਬੱਚਣ ਲਈ ਪਹਾੜਾਂ ਵੱਲ ਭੱਜ ਜਾਂਦੇ ਸਨ ਉਹਨਾਂ ਦਾ ਸ਼ਿਕਾਰੀ ਕੁੱਤਿਆਂ ਨਾਲ ਸ਼ਿਕਾਰ ਕੀਤਾ ਜਾਂਦਾ ਸੀ ਤਾਂ ਕਿ ਦੂਜੇ ਲੋਕਾਂ ਨੂੰ ਨਸੀਹਤ ਹੋ ਜਾਵੇ ਅਤੇ ਉਹ ਭੱਜਣ ਦੀ ਕੋਸ਼ਿਸ਼ ਨਾਂ ਕਰਨ। ਇਕ ਅੰਦਾਜ਼ੇ ਮੁਤਾਬਕ ਕੋਲੰਬਸ ਦੇ ਇਸ ਜਾਲਮਾਨਾਂ ਵਤੀਰੇ ਕਾਰਨ ਦੋ ਸਾਲਾਂ ਵਿਚਕਾਰ ਹੀ ਉਸ ਟਾਪੂ ਦੀ ਅੱਧੀ ਵਸੋਂ [ 1,25,000 - 10,00000 ਦੇ ਵਿਚਕਾਰ। (ਵੱਖ ਵੱਖ ਅੰਦਾਜ਼ਿਆ ਮੁਤਾਬਕ)] ਖਤਮ ਹੋ ਗਈ।

ਫਰਵਰੀ 1495 ਵਿਚ ਜਦੋਂ ਸਪੇਨ ਨੂੰ ਪਰਤ ਰਹੇ ਜ਼ਹਾਜਾਂ ਨੂੰ ਕੋਲੰਬਸ ਸੋਨੇ ਅਤੇ ਲੁੱਟ ਦੇ ਮਾਲ ਨਾਲ ਭਰ ਨਾ ਸੱਕਿਆ ਤਾਂ ਉਸਨੇ ਅਮਰੀਕੀ ਮਹਾਂਦੀਪ ਤੇ ਰਹਿ ਰਹੇ ਵਸ਼ਿੰਦਿਆਂ ਨੂੰ ਗੁਲਾਮ ਬਣਾ ਕੇ ਲਿਜਾਣ ਦਾ ਫੈਸਲਾ ਕੀਤਾ। ਇਸ ਮਕਸਦ ਲਈ ਉਸਨੇ ਮੂਲਵਾਸੀਆਂ ਨੂੰ ਜਬਰੀ ਫੜ੍ਹ ਕੇ ਕੈਦ ਕਰਨਾ ਸ਼ੁਰੂ ਕੀਤਾ। ਛੇਤੀਂ ਹੀ ਉਸਨੇ 1500 ਦੇ ਕਰੀਬ ਮਰਦਾਂ, ਔਰਤਾਂ ਅਤੇ ਬੱਚਿਆਂ ਨੂੰ ਕੈਦ ਕਰ ਲਿਆ। ਜ਼ਹਾਜਾਂ ਵਿਚ ਸਿਰਫ 500 ਗੁਲਾਮ ਲਿਜਾਣ ਦੀ ਹੀ ਥਾਂ ਸੀ ਇਸ ਲਈ ਉਸਨੇ 1500 ਵਿਚੋਂ ਚੰਗੇ ਅਤੇ ਤਕੜੇ 500 ਗੁਲਾਮ ਚੁਣੇ ਅਤੇ ਸਪੇਨ ਨੂੰ ਭੇਜ਼ ਦਿੱਤੇ। ਇਸ ਤਰ੍ਹਾਂ ਕੋਲੰਬਸ ਅਮਰੀਕੀ ਮਹਾਂਦੀਪ ਦਾ 'ਖੋਜੀ' ਹੀ ਨਹੀਂ ਸਗੋਂ ਅਮਰੀਕਾ ਅਤੇ ਯੂਰਪ ਵਿਚਕਾਰ ਗੁਲਾਮਾਂ ਦੇ ਵਪਾਰ (ਬੇਸ਼ੱਕ ਪੁੱਠੇ ਪਾਸੇ ਨੂੰ ਹੀ ਸਹੀ) ਦਾ ਮੋਢੀ ਵੀ ਬਣਿਆ।

ਬੇਸ਼ੱਕ ਉਸ ਸਮੇਂ ਕੋਲੰਬਸ ਦੇ ਉੱਪਰ ਦੱਸੇ ਅਤਿਆਚਾਰਾਂ ਦਾ ਸ਼ਿਕਾਰ ਅਮਰੀਕੀ ਮਹਾਂਦੀਪ ਤੇ ਵਸਦੇ ਮੂਲਵਾਸੀ ਹੀ ਹੋਏ ਪਰ ਜਿਹੜੀ ਵਿਰਾਸਤ ਕੋਲੰਬਸ ਆਪਣੇ ਪਿੱਛੇ ਛੱਡ ਗਿਆ ਉਸ ਵਿਰਾਸਤ ਦੇ ਜ਼ੁਲਮਾਂ ਦਾ ਸ਼ਿਕਾਰ ਅੱਜ ਦੀ ਤੀਜੀ ਦੁਨੀਆਂ ਦੇ ਸਾਰੇ ਲੋਕ ਹੋਏ ਹਨ। ਕੋਲੰਬਸ ਦੀ ਇਸ ਯਾਤਰਾ ਨੇ ਦੁਨੀਆਂ ਭਰ ਤੇ ਯੂਰਪੀਨ ਲੋਕਾਂ ਦੀ ਜਿੱਤ, ਸਾਮਰਾਜਵਾਦ, ਬਸਤੀਵਾਦ ਅਤੇ ਅੱਜ ਦੇ ਨਾਬਰਾਬਰੀ ਭਰੇ ਸੰਸਾਰ ਪ੍ਰਬੰਧ ਦਾ ਨੀਂਹ-ਪੱਥਰ ਰੱਖਿਆ। ਇਸ

ਵਿਰਾਸਤ ਕਾਰਨ ਯੂਰਪ ਦੁਨੀਆਂ ਦਾ ਕੇਂਦਰ ਤੇ ਦੁਨੀਆਂ ਦੇ ਬਾਕੀ ਹਿੱਸੇ ਉਸ ਕੇਂਦਰ ਦੀ ਸੇਵਾ ਕਰਨ ਵਾਲੇ ਹਿੱਸੇ ਬਣ ਗਏ।

ਜਦੋਂ ਕੋਲੰਬਸ ਨੇ ਅਮਰੀਕਾ ਦੇ ਮਹਾਂਦੀਪ ਦੇ ਇਕ ਟਾਪੂ ਗੁਆਨਾਹਨੀ ਦੇ ਕੰਢੇ ਤੇ ਉੱਤਰ ਧਰਤੀ ਨੂੰ ਚੁੰਮ ਉਸ ਟਾਪੂ ਦਾ ਨਾਂ ਸੈਨ ਸੈਲਵਾਡੋਰ ਰੱਖ ਟਾਪੂ ਤੇ ਰਹਿਣ ਵਾਲੇ ਲੋਕਾਂ ਅੱਗੇ ਐਲਾਨ ਕੀਤਾ ਕਿ ਇਹ ਟਾਪੂ ਸਪੇਨ ਦੇ ਰਾਜੇ ਫਰਡੀਨੈਂਡ ਅਤੇ ਰਾਣੀ ਇਸਾਬੇਲਾ ਦਾ ਹੋ ਗਿਆ ਤਾਂ ਅਸਲ ਵਿਚ ਉਸਨੇ ਬਸਤੀਵਾਦ ਦਾ ਐਲਾਨ ਕੀਤਾ। ਇਸ ਐਲਾਨ ਦਾ ਸਿੱਧਾ ਅਰਥ ਇਹ ਹੈ ਕਿ ਉਸ ਟਾਪੂ ਦੀ ਧਰਤੀ ਤੇ ਪਹਿਲਾਂ ਹੀ ਰਹਿ ਰਹੇ ਲੋਕਾਂ (ਮੂਲਵਾਸੀਆਂ) ਦਾ ਕੋਈ ਅਧਿਕਾਰ ਨਹੀਂ ਅਤੇ ਕਿਉਂਕਿ ਕੋਲੰਬਸ ਉੱਥੇ ਪਹੁੰਚ ਗਿਆ ਹੈ ਇਸ ਲਈ ਹੁਣ ਉਸ ਧਰਤੀ ਤੇ ਉਸ ਦੇ ਰਾਜੇ ਦਾ ਅਧਿਕਾਰ ਹੈ। ਫਿਰ ਬਾਅਦ ਦੇ 400 ਸਾਲਾਂ ਵਿਚ ਦੁਨੀਆਂ ਭਰ ਵਿਚ ਯੂਰਪ ਦੇ ਸ਼ਾਸਕਾਂ ਨੇ ਇਹ ਹੀ ਕੀਤਾ। ਉਹਨਾਂ ਦੇ ਨੁਮਾਇੰਦੇ ਦੁਨੀਆਂ ਦੇ ਦੂਜੇ ਦੇਸ਼ਾਂ ਵੱਖ ਵੱਖ ਢੰਗਾਂ ਨਾਲ ਗਏ ਅਤੇ ਹੌਲੀ ਹੌਲੀ ਉਹਨਾਂ ਦੇਸ਼ਾਂ ਤੇ ਅਧਿਕਾਰ ਕਰ ਲਿਆ। ਅਸਲ ਵਿਚ ਸ਼ਬਦ ਕੋਲੋਨੀਅਲਿਜ਼ਮ (ਬਸਤੀਵਾਦ) ਦੀ ਅਰੰਭ ਹੀ ਕੋਲੰਬਸ ਦੇ ਸਪੇਨੀ ਨਾਂ ਕੋਲੋਨ ਤੋਂ ਹੋਇਆ ਹੈ।

ਪਹਿਲਾਂ ਦਿੱਤੀ ਗਈ ਉਦਾਹਰਣ ਵਿਚ ਜਦੋਂ ਕੋਲੰਬਸ ਅਮਰੀਕਾ ਦੇ ਮਹਾਂਦੀਪ ਤੋਂ ਸੋਨਾ ਅਤੇ ਹੋਰ ਦੌਲਤ ਲੁੱਟ ਕੇ ਜਹਾਜ਼ਾਂ ਵਿਚ ਲੱਦ ਕੇ ਸਪੇਨ ਭੇਜਦਾ ਹੈ ਤਾਂ ਉਹ ਇਹ ਕਹਿ ਰਿਹਾ ਹੈ ਕਿ ਦੁਨੀਆਂ ਭਰ ਦੀ ਦੌਲਤ ਤੇ ਬਸਤੀਵਾਦੀਆਂ ਦਾ ਹੀ ਹੱਕ ਹੈ,ਉੱਥੇ ਰਹਿ ਰਹੇ ਲੋਕਾਂ ਦਾ ਨਹੀਂ। ਯੂਰਪੀ ਬਸਤੀਵਾਦੀ ਦੁਨੀਆਂ ਦੇ ਦੇਸ਼ਾਂ ਤੋਂ ਜਿਸ ਤਰ੍ਹਾਂ ਦੌਲਤ ਲੁੱਟ ਕੇ ਆਪਣੇ ਆਪਣੇ ਦੇਸ਼ਾਂ ਨੂੰ ਲੈ ਕੇ ਗਏ ਇਸ ਗੱਲ ਦੀ ਗਵਾਹੀ ਨਾਲ ਇਤਿਹਾਸ ਦੇ ਵਰਕੇ ਭਰੇ ਪਏ ਹਨ। ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਯੂਰਪ ਦੀ ਸਨਅਤੀ ਖੁਸ਼ਹਾਲੀ ਵਿਚ ਦੂਜੇ ਦੇਸ਼ਾਂ ਤੋਂ ਲੁੱਟ ਕੇ ਲਿਆਂਦੀ ਦੌਲਤ ਨੇ ਇਕ ਮਹੱਤਵਪੂਰਨ ਯੋਗਦਾਨ ਪਾਇਆ ਹੈ।

ਇਸ ਤਰ੍ਹਾਂ ਇਹ ਗੱਲ ਸਾਫ ਹੈ ਕਿ ਕੋਲੰਬਸ ਦੀ ਕਹਾਣੀ ਦੇ ਦੋ ਪੱਖ ਹਨ। ਇਕ ਪੱਖ ਉਹ ਹੈ ਜਿਸ ਵਿਚ ਕੋਲੰਬਸ ਇਕ ਬਹਾਦਰ, ਉਦਮੀ ਤੇ ਸਾਹਸੀ ਨਾਇਕ ਵਜੋਂ ਪੇਸ਼ ਕੀਤਾ ਗਿਆ ਹੈ। ਇਹ ਪੱਖ ਉਹਨਾਂ ਲੋਕਾਂ ਵਲੋਂ ਪੇਸ਼ ਕੀਤਾ ਜਾਂਦਾ ਹੈ ਜਿਹਨਾਂ ਨੂੰ ਕੋਲੰਬਸ ਦੀ ਯਾਤਰਾ ਅਤੇ ਉਸ ਯਾਤਰਾ ਦੀ ਵਿਰਾਸਤ ਨੇ ਫਾਇਦਾ ਪਹੁੰਚਾਇਆ ਤੇ ਹੁਣ ਵੀ ਪਹੁੰਚਾ ਰਹੀ ਹੈ। ਦੂਸਰਾ ਪੱਖ ਉਹ ਹੈ ਜਿਸ ਵਿਚ ਕੋਲੰਬਸ ਨੂੰ ਇਕ ਜਾਲਮ, ਲੁਟੇਰੇ, ਗੁਲਾਮਾਂ ਦੇ ਵਪਾਰ ਦੇ ਪਿਤਾ ਅਤੇ ਬਸਤੀਵਾਦ ਦੇ ਜਨਮਦਾਤੇ ਦੇ ਰੂਪ ਪੇਸ਼ ਕੀਤਾ ਗਿਆ ਹੈ। ਇਹ ਗੱਲ ਉਹਨਾਂ ਲੋਕਾਂ ਵਲੋਂ ਕਹੀ ਜਾ ਰਹੀ ਹੈ ਜਿਹੜੇ ਕੋਲੰਬਸ ਦੀ ਯਾਤਰਾ ਅਤੇ ਉਸਦੀ ਵਿਰਾਸਤ ਦੇ ਜ਼ੁਲਮ ਦਾ ਸ਼ਿਕਾਰ ਬਣੇ ਅਤੇ ਬਣ ਰਹੇ ਹਨ। ਕੋਲੰਬਸ ਦੀ ਯਾਤਰਾ ਦੀ 500ਵੀਂ ਸ਼ਤਾਬਦੀ ਤੇ ਚੱਲ ਰਹੀ ਇਹ ਬਹਿਸ ਸਾਨੂੰ ਇਹ ਦਸਦੀ ਹੈ ਕਿ ਇਤਿਹਾਸ ਕਦੇ ਵੀ ਨਿਰਪੱਖ ਨਹੀਂ ਹੁੰਦਾ ਅਤੇ ਬਹੁਤੀ ਵਾਰ ਜੇਤੂਆਂ ਵਲੋਂ ਲਿਖਿਆ ਜਾਂਦਾ ਹੈ। ਇਸ ਵਿਚ ਉਹ ਅਜਿਹੇ ਤੱਥ ਸਾਹਮਣੇ ਨਹੀਂ ਲਿਆਉਂਦੇ ਜੋ ਉਹਨਾਂ ਦੇ ਹਿੱਤਾਂ ਨੂੰ ਨੁਕਸਾਨ ਪਹੁੰਚਾਉਂਦੇ ਹੋਣ। ਇਸ ਲਈ ਇਤਿਹਾਸ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਅਸੀਂ ਇਤਿਹਾਸ ਤੇ ਸੁਆਲ ਕਰੀਏ ਕਿ ਇਹ ਕਿਸਨੇ ਲਿਖਿਆ ਹੈ, ਇਸ ਨਾਲ ਕਿਸਨੂੰ ਫਾਇਦਾ ਹੋਇਆ ਹੈ ਅਤੇ ਇਸ ਦਾ ਦੂਸਰਾ ਪੱਖ ਕੀ ਹੈ?

■□■□■□■□

# ਟਰਾਂਟੋ ਦਾ ਬਾਲੀ ਗਿੱਲ

## ਗੁਰਬਚਨ

ਵੀਹ ਸਾਲ ਪਹਿਲਾਂ ਇਕਬਾਲ ਰਾਮੂਵਾਲੀਆ ਨਾਂ ਦਾ ਇਕ ਸੁਨੱਖਾ ਨੌਜਵਾਨ ਇਕ ਕਸਬੇ ਦੇ ਕਾਲਜ ਵਿਚ ਅੰਗ੍ਰੇਜ਼ੀ ਪੜ੍ਹਾਂਦਾ ਸੀ। ਉੱਚਾ ਲੰਮਾ ਕੱਦ, ਤਕੜਾ ਜੁੱਸਾ, ਨਿੱਖਰਿਆ ਚਿਹਰਾ ਤੇ ਕੁਝ ਕੁ ਕਵਿਤਾਵਾਂ ! ਫ਼ਖ਼ਰ ਕਰਨ ਯੋਗ ਹੋਰ ਕੁਝ ਵੀ ਨਹੀਂ। ਏਨੀ ਤਸੱਲੀ ਜ਼ਰੂਰ ਸੀ ਕਿ ਕਵੀਸ਼ਰੀ ਕਰਦੇ ਸ਼ਰਾਬੀ ਬਾਪ ਤੋਂ ਸੁਤੰਤਰ ਹੋ ਕੇ ਨਿੱਕੇ ਨਿੱਕੇ ਕਦਮਾਂ ਨਾਲ ਜ਼ਿੰਦਗੀ ਦਾ ਪੰਧ ਸ਼ੁਰੂ ਕੀਤਾ, ਐਮ.ਏ. ਹੋ ਗਈ, ਨੌਕਰ ਮਿਲ ਗਈ, ਪੈਂਠ ਬਣ ਗਈ। ਮੁੱਛ ਉਤਾਂਹ ਰੱਖਣ ਯੋਗ ਹੋ ਗਏ। ਸਭ ਕੁਝ ਉਦਮ ਤੇ ਦ੍ਰਿੜ੍ਹਤਾ ਦੇ ਆਸਰੇ।

ਉਦੋਂ ਪ੍ਰੋਫੈਸਰੀ ਕਰਕੇ ਬਣਦਾ ਹੀ ਕੀ ਸੀ? ਸਭਨਾਂ ਦੀਆਂ ਨਜ਼ਰਾਂ ਵਲੈਤ ਜਾਂ ਅਮਰੀਕਾ ਵੱਲ ਟਿਕੀਆਂ ਹੁੰਦੀਆਂ। ਸਭ ਨੂੰ ਖੇੜਿਆਂ ਦੀ ਅਮੀਰੀ ਖਿੱਚ ਖਿੱਚ ਬੁਲਾਂਦੀ, ਯਾਰੜੇ ਦੇ ਘਰਾਂ 'ਚ ਤਾਂ ਛੋਲੇ ਭੁੱਜਦੇ ਸਨ। ਜੇਬ 'ਚ ਬੀਅਰ ਜੋਗੇ ਪੈਸੇ ਨਹੀਂ ਸਨ ਹੁੰਦੇ। ਇਸ ਲਈ ਨੌਜਵਾਨਾਂ ਲਈ ਨਿੱਕੇ ਸਪਨੇ ਲੈਣ ਦਾ ਮਤਲਬ ਹੀ ਨਹੀਂ ਸੀ। ਜਦੋਂ ਹੇੜਾਂ ਦੀਆਂ ਹੇੜਾਂ ਨੌਜਵਾਨਾਂ ਦੇ ਸੁਪਨੇ ਆਪਣੇ ਹਿੱਸੇ ਦੀ ਧਰਤੀ ਤੋਂ ਵੱਡੇ ਹੋ ਜਾਣ ਤਾਂ ਆਕਾਸ਼ ਪਾਟਣ ਲੱਗ ਪੈਂਦਾ ਹੈ। ਅੰਦਰਲੇ ਗੁਬਾਰ ਨੂੰ ਥਾਂ ਨਹੀਂ ਮਿਲਦੀ ਕਿੱਥੇ ਸਮਾਵੇ। ਅਜਿਹੇ ਨੌਜਵਾਨ ਬੇਵਤਨੇ ਤਾਂ ਮਾਨਸਿਕ ਤੌਰ 'ਤੇ ਹੋ ਚੁਕੇ ਹੁੰਦੇ ਹਨ, ਉਨ੍ਹਾਂ ਲਈ ਜ਼ਿੰਦਗੀ ਦੇ ਅਰਥ ਵੀ ਬਦਲ ਜਾਂਦੇ ਹਨ। ਕਮਜ਼ੋਰ ਹੋ ਰਹੇ ਵਤਨ ਨੂੰ ਬੇਦਾਵਾ ਲਿਖਕੇ ਦੇਣ ਲਈ ਮਜ਼ਬੂਰ ਨੌਜਵਾਨ ਜਦੋਂ ਵਿਦੇਸ਼ਾਂ ਦੀ ਖਾਕ ਛਾਣਦੇ ਥੱਕ ਜਾਂਦੇ ਹਨ ਤਾਂ ਹਜ਼ਾਰਾਂ ਮੀਲ ਦੀ ਦੂਰੀ ਤੋਂ ਆਪਣੀ ਧਰਤੀ ਦਾ ਕਲਪ ਕਰਦਿਆਂ ਦੀਆਂ ਅੱਖਾਂ 'ਚ ਨੰਮ੍ਹੀ ਭਰ ਜਾਂਦੀ ਹੈ। ਇਹੀ ਕਾਰਨ ਹੈ ਕਿ ਜੋ ਕੁੱਝ ਪੰਜਾਬ 'ਚ ਵਾਪਰਦਾ ਹੈ, ਉਸਦਾ ਜਜ਼ਬਾਤੀ ਸੇਕ ਇਨ੍ਹਾਂ ਪਰਵਾਸੀਆਂ ਨੂੰ ਹੋਰਾਂ ਨਾਲੋਂ ਵੱਧ ਪੁੱਜ ਰਿਹਾ ਹੈ। ਉਹ ਪੰਜਾਬ ਦੀ ਹੋਣੀ ਤੋਂ ਦੂਰ ਜਾਣ ਦੇ ਯਤਨ ਵਿਚ ਮਾਨਸਿਕ ਤੌਰ 'ਤੇ ਇਸਦੇ ਵੱਧ ਨੇੜੇ ਹੁੰਦੇ ਗਏ ਹਨ।

ਬੇਵਤਨੇ ਪੁੱਤਰ ਆਪਣੇ ਪਿਛੇ ਪੰਜਾਬ ਲਈ ਯੁਗਾਂ ਦੀ ਬੈਚੇਨੀ ਛੱਡ ਗਏ ਹਨ। ਇਸ ਬੇਚੈਨੀ ਵਲ ਦੇਖਕੇ ਓਹ ਆਪ ਵੀ ਘੋਰ ਉਦਾਸ ਪ੍ਰਤੀਤ ਹੁੰਦੇ ਹਨ। ਪੰਜਾਬ ਦਾ ਆਪਣੇ ਪਰਵਾਸੀ ਪਤਰਾਂ ਨਾਲ ਹਮੇਸ਼ਾਂ ਬੇਚੈਨੀ ਦਾ ਰਿਸ਼ਤਾ ਰਿਹਾ ਹੈ। ਦੋਹਾਂ ਨੂੰ ਇਕ ਦੂਜੇ ਦਾ ਵਿਰੋਚਾ ਹੈ। ਇਸ ਵਿਗੋਚੇ ਵਿਚ ਕਈ ਤਰ੍ਹਾਂ ਦੇ ਖੋਫ਼ ਆ ਰਲੇ ਹਨ। ਇਸਨੇ ਚਿੰਤਨ ਵਿਚ ਅਨੇਕਾਂ ਸੁਰਾਖ ਕਰ ਦਿੱਤੇ ਹਨ। ਵਰਤਮਾਨ ਅੰਨ੍ਹਾਂ ਖੂਹ ਬਣਦਾ ਜਾ ਰਿਹਾ ਹੈ। ਇਤਿਹਾਸ ਦੇ ਪਤਰੇ ਖਿਲਰਦੇ ਹੁਣ ਰੁਲ ਗਏ ਹਨ। ਚੀਕ ਮੂੰਹ 'ਚੋਂ ਬਾਹਰ ਨਹੀਂ ਨਿਕਲਦੀ, ਧੁਰ ਆਤਮਾ ਅੰਦਰ ਜਾ ਖੁੱਭਦੀ ਹੈ।

ਇਕਬਾਲ ਦਾ ਨਿੱਕਾ ਭਰਾ ਪਹਿਲਾਂ ਹੀ ਟਰਾਂਟੋ 'ਚ ਮੁਸ਼ੱਕਤ ਕਰਦਾ ਸੀ। ਹੁਣ ਪੰਜਾਬ ਦਾ ਪ੍ਰੋਫੈਸਰ ਵੀ ਉਥੇ ਮੁਸ਼ੱਕਤ ਕਰਨ ਲੱਗਾ, ਦਿਨ ਰਾਤ। ਕਵਿਤਾ ਭੁੱਲ ਗਈ, ਹੋਸ਼ ਭੁੱਲ ਗਈ। ਬੀਤ ਚੁੱਕੇ ਪਲਾਂ ਦੇ ਸਿਰਨਾਵੇਂ ਗੁਆਚਣ ਲੱਗੇ। ਸਵੇਰੇ ਘਰੋਂ ਨਿਕਲਣ ਤੇ ਰਾਤ ਵਾਪਸ ਪਰਤਣ ਤਕ ਸਿਰਫ ਇਕੋ ਉਚਾਈ ਦਿਖਾਈ ਦੇਂਦੀ, ਪਹਾੜੀ ਟਿੱਲੇ ਵਾਂਗ ਜਿੱਥੇ ਡਾਲਰ ਪੈਦਾ ਹੁੰਦੇ ਹਨ। ਅੱਜ ਡੇਢ ਦਹਾਕੇ ਦੀ ਮੁਸ਼ੱਕਤ ਬਾਦ ਉਹ ਅਫਸਰਾਨਾ ਨੌਕਰੀ 'ਤੇ ਹੈ। ਸੰਤੁਸ਼ਟ ਹੈ। ਸੁਰੱਖਿਅਤ ਤੇ ਮੱਥੇ 'ਤੇ ਬੇਚੈਨੀ ਦੀਆਂ ਰੇਖਾਵਾਂ ਤੋਂ ਮੁਕਤ ਹੈ। ਬੀਤ ਚੁੱਕੇ ਪਲਾਂ ਦੇ ਸਿਰਨਾਵੇਂ ਯਾਦ ਕਰਨ ਦੀ ਕੋਸ਼ਿਸ਼ 'ਚ ਹੈ। ਹਜ਼ਾਰਾਂ ਮੀਲ ਦੂਰ ਬੈਠਾ ਪੰਜਾਬ 'ਚ ਖੋਰੂ ਪਾਉਂਦੀਆਂ ਅਖਬਾਰੀ ਸੁਰਖੀਆਂ ਤੋਂ ਉਹ ਸਹਿਮ ਜਾਂਦਾ ਹੈ। ਇਸੇ ਸਹਿਮ 'ਚ ਉਹ ਕਵਿਤਾ ਵਲ ਮੁੜਦਾ ਹੈ। ਪੰਜਾਬ ਪਰਤਣਾ ਹੁਣ ਅੰਸਭਵ ਹੈ। ਅੱਜ ਪਰਵਾਸੀਆਂ ਲਈ 'ਘਰਾਂ ਨੂੰ ਪਰਤਣਾ ਮੁਸ਼ਕਲ ਹੈ'। ਪਰਵਾਸ ਘਰਾਂ 'ਚ ਜ਼ਿੰਦਗੀ ਗੁਜ਼ਾਰਨ ਲਈ ਨਹੀਂ ਸਹੇੜਿਆ ਜਾਂਦਾ। ਏਨੀਆਂ ਦੂਰੀਆਂ ਵਾਪਸ ਪਰਤਣ ਲਈ ਤੈਅ ਨਹੀਂ ਕੀਤੀਆਂ ਜਾਂਦੀਆਂ। ਸੰਵੇਦਨਸ਼ੀਲ ਮਨੁੱਖ ਲਈ ਸਿਰਫ ਕਵਿਤਾ ਹੀ ਇਸ ਦੂਰੀ ਨੂੰ ਘਟਾਂਦੀ ਹੈ।

ਬੇਬਸ ਮਨੁੱਖ ਨੂੰ, ਸੱਚ ਹੀ, ਕਵਿਤਾ ਦਾ ਬਹੁਤ ਸਹਾਰਾ ਹੁੰਦਾ ਹੈ। ਕਵਿਤਾ ਸੰਗ ਤੁਰ ਕੇ ਅਸੀਂ ਆਕਾਸ਼ ਤੋਂ ਪਾਤਾਲ ਵਿਚਕਾਰ ਦੀ ਦੂਰੀ 'ਚੋਂ ਦੋ ਫਿਕਰਿਆਂ ਦੇ ਵਕਫ਼ੇ ਦੌਰਾਨ ਗੁਜ਼ਰ ਜਾਂਦੇ ਹਾਂ। ਕਵਿਤਾ ਰਾਹੀਂ ਅਸੀਂ ਜ਼ਿੰਦਗੀ ਦੇ ਅੰਤਰ-ਪਾਠ ਨੂੰ ਪੱਛਾਣ ਲੈਂਦੇ ਹਾਂ। ਆਪਣੀ ਹੀ ਭਾਸ਼ਾ 'ਚ ਰਚੇ ਜਾ ਰਹੇ ਫਿਕਰਿਆਂ ਨਾਲ ਬਾਤਚੀਤ ਕਰਕੇ ਪਰਵਾਸੀ ਸਭਿਆਚਾਰਕ ਤੌਰ 'ਤੇ ਪੈਦਾ ਹੋਈ ਖਾਈ ਨੂੰ ਅੱਜ ਪੂਰ ਕਰ ਰਿਹਾ ਹੈ। ਪਿਛੰਹ ਨਾਲ ਜੁੜਨ ਵਾਲੇ ਟਾਂਕੇ ਜਦੋਂ ਸਮੇਂ ਦੇ ਬੀਤਣ ਨਾਲ ਹੌਲੇ ਹੌਲੇ ਤਿੜਕਣ ਲੱਗ ਪੈਣ ਤਾਂ ਸਿਰਫ ਆਪਣੀ ਭਾਸ਼ਾ 'ਚ ਰਚੇ ਜਾ ਰਹੇ ਫਿਕਰਿਆਂ ਦੇ ਟਾਂਕੇ ਹੀ ਪਰਵਾਸੀਆਂ ਦਾ ਸਹਾਰਾ ਬਣਦੇ ਹਨ। ਪਰਵਾਸੀ ਲੇਖਕਾਂ ਦੀ ਆਪਣੀ ਸਾਹਿਤ ਪ੍ਰਤਿ ਸ਼ਿੱਦਤ ਤੇ ਪ੍ਰਤਿਬੱਧਤਾ ਪੰਜਾਬੀ ਸਭਿਆਚਾਰ ਦੀ ਬੜੀ ਖੁਸ਼ਗਵਾਰ ਹਕੀਕਤ ਹੈ। ਆਪਣੀ ਭਾਸ਼ਾ ਸੰਗ ਜੁੜਨ ਤੋਂ ਬਿਨਾਂ ਮਨੁੱਖ ਕਾਸੇ ਜੋਗਾ ਨਹੀਂ, ਆਪਣੇ ਜੋਗਾ ਵੀ ਨਹੀਂ। ਆਪਣੀ ਭਾਸ਼ਾ ਦੇ ਪ੍ਰਵਚਬ ਸੰਸਾਰ ਤੋਂ ਟੁੱਟਣਾ ਸਭਿਆਚਾਰਕ ਅਪ੍ਰਾਧ ਹੈ। ਇਸ ਅਪ੍ਰਾਧ ਨਾਲ ਧਰਤੀ ਪਾਟਣ ਨੂੰ ਫਿਰਦੀ ਹੈ। ਪੰਜਾਬੀਆਂ ਦੇ ਵੱਡੇ ਭਾਗ ਦੇ ਇਹ ਗੱਲ ਪੱਲੇ ਨਹੀਂ ਪਈ। ਇਹ ਅਪ੍ਰਾਧ ਕਰਕੇ ਉਹ ਸਭਿਆਚਾਰਕ ਤੌਰ 'ਤੇ ਯਤੀਮ ਹੋ ਗਏ, ਪਰ ਇਹ ਗੱਲ ਬਿਲਕੁਲ ਨਹੀਂ ਸਮਝੀ ਤੇ ਇਸਦਾ ਮੁੱਲ ਪੰਜਾਬ ਦੀ ਧਰਤੀ ਤਾਰ ਰਹੀ ਹੈ, ਪੰਜਾਬ 'ਚ ਰਹਿ ਰਿਹਾ ਮਨੁੱਖ ਤਾਰ ਰਿਹਾ ਹੈ। ਪਰਵਾਸੀਆਂ ਨੇ ਇਹ ਗੱਲ ਅਚੇਤ ਹੀ ਸਮਝ ਰਖੀ ਹੈ। ਇਕਬਾਲ ਨੇ ਵੀ ਹੁਣ ਡਾਲਰਾਂ ਦੀ ਮੁਸ਼ੱਕਤ ਤੋਂ ਕੁਝ ਕੁਝ ਸਮਾਂ ਕਢਣਾ ਸ਼ੁਰੂ ਕਰ ਦਿੱਤਾ ਹੈ। ਉਹ ਪੰਜਾਬੀ ਕਵਿਤਾ 'ਚ ਚੇਤੰਨ ਵਿਅਕਤੀਆਂ ਵਾਂਗ ਪੇਸ਼ ਹੋਇਆ ਹੈ। ਉਹ ਪਿਛਾਂਹ ਬਾਰੇ ਚੰਗੇ ਤੇ ਸੁਹਿਰਦ ਮਨੁੱਖਾਂ ਵਾਂਗ ਸੋਚਦਾ ਹੈ ਜਿਵੇਂ ਕਿ ਅਸੀਂ ਸਾਰੇ ਸੋਚ ਰਹੇ ਹਾਂ। ਅਸੀਂ ਦਿਨ ਰਾਤ ਇਹੀ ਤਾਂ ਸੋਚ ਰਹੇ ਹਾਂ ਕਿ ਪੰਜਾਬ ਬਲਦੀ ਦੇ ਬੂਥੇ 'ਤੇ ਦਿੱਤਾ ਜਾ ਰਿਹਾ ਹੈ, ਪੰਜਾਬ ਦਾ ਕੀ ਬਣੇਗਾ? ਦੇਸ਼ ਹੁਣ ਕਾਹਦਾ ਦੇਸ਼ ਰਹਿ ਗਿਆ, ਇਸ ਦੇਸ਼ ਦਾ ਕੀ ਬਣੇਗਾ? ਮਨੁੱਖ ਗੋਲੀਆਂ ਨਾਲ ਵਿੰਨ੍ਹਿਆ ਜਾ ਰਿਹਾ, ਮਨੁੱਖ ਦਾ ਕੀ ਬਣੇਗਾ?

ਉਪਜੀਵਕਾ ਦੇ ਆਲਮ 'ਚ ਸਾਲਾਂ ਦੇ ਸਾਲ ਬੀਤ ਗਏ। ਟਰਾਂਟੋ 'ਚ ਰਹਿੰਦਿਆਂ ਇਕਬਾਲ ਦਾ ਨਾਂ ਬਾਲੀ ਗਿੱਲ ਪੈ ਗਿਆ। ਚੰਗਾ ਚੁਸਤ ਤੇ ਮਾਡਰਨ ਨਾਂ ਹੈ। ਇਕਬਾਲ ਰਾਮੂਵਾਲੀਆ ਤੋਂ ਬਾਲੀ ਗਿੱਲ। ਇਹ ਆਪਣੇ ਆਪ ਵਿਚ ਦਿਲਚਸਪ ਸਥਿਤੀ ਪਰਿਵਰਤਨ ਹੈ। ਸਥਿਤੀ ਨਾਲੋਂ ਵੱਧ ਇਹ ਸਭਿਆਚਾਰਕ ਪਰਿਵਰਤਨ ਹੈ। ਦਰ ਅਸਲ ਨਾਵਾਂ ਦਾ ਵੀ ਅਨੂਠਾ ਸਭਿਆਚਾਰਕ ਸਿਲਸਲਾ ਹੁੰਦਾ ਹੈ। ਸਮਾਂ ਤੇ ਸਥਾਨ ਬਦਲ ਜਾਏ, ਨੇੜਤਾ

ਵੱਧ ਜਾਏ, ਰੁੱਤਬੇ 'ਚ ਫਰਕ ਪੈ ਜਾਏ, ਨਾਵਾਂ ਦਾ ਅਬਦਲ ਰਹਿਣਾ ਅਸੰਭਵ ਹੋ ਜਾਂਦਾ ਹੈ। ਗਲੈਮਰ ਦੀ ਲੋੜ ਅਨੁਸਾਰ ਚਿਹਰੇ ਦੀ ਸਰਜਰੀ ਵਾਂਗ ਮਹਾਂਨਗਰਾਂ ਵਿਚ ਨਾਵਾਂ ਦੀ ਕੌਸਮੈਟਿਕ ਸਰਜਰੀ ਆਮ ਜਿਹੀ ਗੱਲ ਹੈ। ਉਪਭੋਗੀ ਮਾਨਸਿਕਤਾ ਗਲੈਮਰ 'ਤੇ ਹੀ ਫਿਦਾਅ ਹੁੰਦੀ ਹੈ, ਸ਼ੋਅ-ਵਿੰਡੋ 'ਤੇ, ਉਥੇ ਪਈ ਵਸਤ ਦਾ ਨੰਬਰ ਦੂਜਾ ਹੁੰਦਾ ਹੈ। ਅੱਜ ਕੱਲ੍ਹ ਮੁੱਲ ਰਚਨਾ ਦਾ ਨਹੀਂ, ਨਾਂ ਦਾ ਹੈ। ਨਾਂ ਦਾ ਵਿਕਣਾ ਬੜਾ ਜ਼ਰੂਰੀ ਹੈ। ਮਹਾਂਨਗਰ ਵਿਚ ਹੱਥ ਸੰਗਲੀ ਵਾਲਾ ਕੁੱਤਾ ਤੇ ਮੂੰਹ 'ਚ ਸਿਗਾਰ ਅੜਾ ਕੇ ਸੈਰ ਕਰਨ ਵਾਲੇ ਦੀਨਾ ਨਾਥ ਦਾ ਨਾਂ ਦੀਨਾ ਨਾਥ ਹੋ ਹੀ ਨਹੀਂ ਸਕਦਾ, ਉਹ ਸਿਰਫ ਮਿਸਟਰ ਨਾਥ ਦੇ ਨਾਂ ਨਾਲ ਹੀ ਪ੍ਰਸਿੱਧ ਹੋ ਸਕਦਾ ਹੈ। ਟਰਾਂਟੋ ਵਰਗੇ ਮਹਾਂਨਗਰ ਦਾ ਇਕਬਾਲ ਰਾਮੂਵਾਲੀਆ ਨਾਲ ਕੀ ਮੇਲ?

ਬਾਲੀ ਗਿੱਲ ਜਦੋਂ ਇਕਬਾਲ ਰਾਮੂਵਾਲੀਆ ਸੀ ਤਾਂ ਆਮ ਪ੍ਰੋਫੈਸਰਾਂ ਵਰਗਾ ਪ੍ਰੋਫੈਸਰ, ਆਮ ਕਵੀਆਂ ਵਰਗਾ ਕਵੀ ਸੀ, ਭਾਵੇਂ ਉਸਦੀ ਪੱਛਾਣ ਵੱਖਰੀ ਤੇ ਸੁਨੱਖਾ ਲਿਖਣ ਦੇ ਯਤਨ ਕਰਕੇ ਪੈਦਾ ਹੋਣੀ ਸ਼ੁਰੂ ਹੋ ਗਈ ਸੀ। ਪਰ ਕਈ ਅਜਿਹੇ ਹੁੰਦੇ ਹਨ ਕਿ ਉਨ੍ਹਾਂ ਨੂੰ ਖਾਸ ਬਣਨਾ ਨਹੀਂ ਆਉਂਦਾ। ਉਹ ਖਾਸ ਹੋ ਕੇ ਵੀ ਆਮ ਬਣੇ ਰਹਿੰਦੇ ਹਨ। ਉਨ੍ਹਾਂ ਦੀ ਚੁੱਪ ਵਿਚ ਹੀ ਉਨ੍ਹਾਂ ਦੀ ਸ਼ਖਸੀਅਤ ਦਾ ਸੁਹਜ ਲੁਕਿਆ ਹੁੰਦਾ ਹੈ। ਉਹ ਵਿਸ਼ੇਸ਼ ਪ੍ਰਭਾਵਾਂ ਮਗਰ ਨਹੀਂ ਪੈਂਦੇ। ਉਨ੍ਹਾਂ ਦੀ ਮੁਸਕ੍ਰਾਹਟ ਬਣਾਵਟੀ ਨਹੀਂ ਹੁੰਦੀ। ਗੱਲ ਕਰਦਿਆਂ ਉਹ ਜ਼ਿਆਦਾ ਮੁਦ੍ਰਾਵਾਂ 'ਚ ਨਹੀਂ ਪੈਂਦੇ। ਨੀਵੀਂ ਸੁਰ 'ਚ ਬੋਲਦੇ ਹਨ, ਦੂਜੇ ਨੂੰ ਵੱਧ ਸੁਣਦੇ ਹਨ। ਅਜਿਹੇ ਮਨੁੱਖ ਜਦ ਕਦੇ ਗਾਂਦੇ ਹਨ ਤਾਂ ਸੁਲਤਾਨ ਬਾਹੂ ਦੀ ਹੂ-ਹੇਕ ਵਾਂਗ ਸੀਨੇ ਵਿਚ ਜਾ ਉਤਰਦੇ ਹਨ। ਮੈਨੂੰ ਪਿਛੇ ਜਿਹੇ ਇਕਬਾਲ ਨਾਲ ਗੱਲਾਂ ਕਰਕੇ ਬੜਾ ਚੰਗਾ ਮਹਿਸੂਸ ਹੋਇਆ। ਉਸਦੀ ਕਵਿਤਾ ਦੀ ਕਿਤਾਬ ਕੁਝ ਦੇਰ ਪਹਿਲਾਂ ਛਪੀ। ਚੁਪੀਤੇ ਜਿਹੇ। ਚੁਪੀਤੇ ਰਹਿਣ ਦਾ ਕਸਬ ਉਸ ਵਿਚ ਹੈ। ਬੇਲੋੜੇ ਖਤ ਲਿਖਦੇ ਰਹਿਣ ਤੇ ਟੈਲੀਫੋਨ ਘੁਮਾਂਦੇ ਰਹਿਣ ਦਾ ਸ਼ਿਲਪ ਉਸ ਪਾਸ ਨਹੀਂ। ਇਹ ਗੁਣ ਨਕਸਲੀ ਕਲਚਰ ਦਾ ਹਿੱਸਾ ਹਨ। ਫਿਰ ਵੀ ਉਸਨੂੰ ਨਕਸਲੀ ਲਹਿਰ ਦੇ ਪ੍ਰਸੰਗਾਂ ਨਾਲ ਜੋੜਨਾ ਅਜੀਬ ਲਗਦਾ ਹੈ। ਅਜੀਬ ਇਸ ਕਰਕੇ ਕਿ ਇਸ ਲਹਿਰ ਰਾਹੀਂ ਜੋ ਵਿਸਫੋਟਕ ਉਬਾਲ ਲਾਵੇ ਵਾਂਗ ਪੰਜਾਬ ਦੇ ਸੀਨੇ 'ਚੋਂ ਫੁੱਟ ਨਿਕਲਿਆ ਉਸ ਸਾਹਮਣੇ ਇਕਬਾਲ ਰਾਮੂਵਾਲੀਆ ਸੰਤੁਲਤ ਸੀ। ਉਸਦੀ ਦਿੱਖ ਅਤੇ ਚਿੰਤਨ 'ਚ ਕਿਸੇ ਤਰ੍ਹਾਂ ਦੀ ਅਰਾਜਕ ਛੁਹ ਨਹੀਂ ਸੀ। ਉਹ ਤਾਂ ਪਾਸ਼ ਤੇ ਲਾਲ ਸਿੰਘ ਦਿਲ ਦਾ ਮੱਦਾਹ ਸੀ।

ਉਸ ਦੀ ਦਸਤਾਰ ਤੇ ਰਫ਼ਤਾਰ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਸੀ ਕਿ ਉਸਦੀਆਂ ਉਮੰਗਾਂ ਆਲੇ-ਦੁਆਲੇ ਤੋਂ ਵੱਡੀਆਂ ਹਨ। ਵੱਡੀਆਂ ਉਮੰਗਾਂ ਵਾਲਿਆਂ ਦੇ ਪਹਿਨਣ ਵਾਲੇ ਕੱਪੜੇ ਤੇ ਜ਼ਿੰਦਗੀ ਦੀਆਂ ਯੋਜਨਾਵਾਂ ਸਾਫ਼-ਸੁਥਰੀਆਂ ਹੁੰਦੀਆਂ ਹਨ। ਵਿਦਰੋਹ ਦੀ ਭਾਵਨਾ ਜੇ ਹੁੰਦੀ ਹੈ ਤਾਂ ਓਨੀ ਕੁ ਜਿੰਨੀ ਕਾਬੂ 'ਚ ਰਹਿ ਸਕੇ ਤੇ ਲੋੜ ਪੈਣ ਤੇ ਕੰਮ ਆ ਸਕੇ। ਸਾਫ਼ ਸੁਥਰੇ ਮਨੁੱਖ ਕੰਮ ਆਉਣ ਵਾਲੀਆਂ ਚੀਜ਼ਾਂ ਬਾਰੇ ਚੇਤੰਨ ਹੁੰਦੇ ਹਨ, ਮੋਹ ਭਰੇ। ਉਹ ਜ਼ਿਆਦਾ ਦਾਰੂ ਨਹੀਂ ਪੀਂਦੇ, ਕਿਉਂਕਿ ਘਟ ਦਾਰੂ ਕੰਮ ਆਉਣ ਵਾਲੀ ਚੀਜ਼ ਹੈ, ਵੱਧ ਦਾਰੂ ਕੰਮ ਖਰਾਬ ਕਰਨ ਵਾਲੀ। ਵੈਸੇ ਵੀ ਕਾਲਜ ਜਾਂ ਯੂਨੀਵਰਸਿਟੀ ਦੀ ਨੌਕਰੀ ਤਕ ਪਹੁੰਚਣ ਵਾਲਿਆਂ ਦੀ ਵਿਚਾਰਧਾਰਾ 'ਚੋਂ ਵਿਸਫੋਟ ਗਾਇਬ ਹੋ ਜਾਂਦਾ ਹੈ। ਆਦਰਯੋਗ ਰੁਤਬਾ ਹਰ ਵਿਸਫੋਟ ਨੂੰ ਨਕਾਰਾ ਕਰ ਦੇਂਦਾ ਹੈ। ਪੰਜਾਬ ਦੇ ਖੇਤਾਂ ਵਿਚ ਅੱਜ ਕੱਲ੍ਹ ਜੇ ਅਸੌਲਟਾਂ ਉੱਗਣ ਲਗ ਪਈਆਂ ਹਨ ਤਾਂ ਇਸ ਲਈ ਕਿ ਕਣਕ ਪੈਦਾ ਕਰਨ ਵਾਲਿਆਂ ਦੇ ਬਾਹੂਬਲੀ ਪੁਤਰਾਂ ਵਾਸਤੇ ਆਦਰਯੋਗ ਰੁਤਬੇ ਬਚੇ ਨਹੀਂ ਰਹੇ। ਉਨ੍ਹਾਂ ਲਈ ਇਹ ਰੁਤਬੇ ਜ਼ਿਆਦਾ ਕਦੇ ਵੀ ਨਹੀਂ ਹੋਏ।

ਵਿਦਰੋਹ ਦੀ ਭਾਵਨਾ ਚੇਤਨਾ ਤਕ ਹੀ ਰਹੇ ਤਾਂ ਰਤਾ ਖਤਰਾ ਨਹੀਂ, ਉਲਟਾ ਲਾਭ ਹੀ ਹੁੰਦਾ ਹੈ। ਕਵਿਤਾ ਵਿਚ ਵਿਦਰੋਹ ਮੌਜੂਦ ਰਵੇ, ਕੋਈ ਜੋਖਮ ਨਹੀਂ। ਪਰ ਜਦੋਂ ਇਹ ਬਾਰੂਦੀ ਸ਼ਕਲ ਅਖਤਿਆਰ ਕਰਕੇ ਗਲੀਆਂ ਬਾਜ਼ਾਰਾਂ ਵਿਚ ਦਾਖਲ ਹੋ ਜਾਵੇ ਤਾਂ ਬਚਾਉ ਲਈ ਰਾਹ ਸੁੰਗੜ ਜਾਂਦੇ ਹਨ। 'ਬਾਂਹ-ਕੁਰਸੀ ਕ੍ਰਾਂਤੀਕਾਰੀ' ਹੈ ਤਾਂ ਅੰਗ੍ਰੇਜ਼ੀ ਮੁਹਾਵਰਾ ਪਰ ਇਸ ਦਾ ਡੰਗ ਸ਼ੁੱਧ ਦੇਸੀ ਹੈ। ਚਿੰਤਨ ਦੇ ਖੇਤਰ ਵਿਚ ਆਗੂ ਬਨਣ ਤੋਂ ਇਲਾਵਾ ਸਾਹਿਤਕ ਅਦਾਰਿਆਂ 'ਚ ਉਨ੍ਹਾਂ ਦਾ ਸਤਿਕਾਰ ਆਮ ਨਾਲੋਂ ਵੱਧ ਹੁੰਦਾ ਹੈ, ਜੋ ਵਧੀਆ ਤੇ ਸੁਖਾਵੀਂ ਗੱਲ ਹੈ। ਵਿਗੜਦਾ ਕੁਝ ਵੀ ਨਹੀਂ ਤੇ ਕ੍ਰਾਂਤੀ ਦਾ ਕਾਰਜ ਮੱਘਦੇ ਸ਼ਬਦ ਕਹੀ ਜਾਂਦੇ ਹਨ। ਇਹ ਬੜੀ ਸੁਰੱਖਿਅਤ ਸਥਿਤੀ ਹੈ। ਸੁਰੱਖਿਅਤ ਮਨ ਹੀ ਸ਼ਾਂਤ ਤੇ ਸੰਤੁਲਤ ਰਹਿੰਦਾ ਹੈ। ਇਹ ਗੱਲਾਂ ਮੈਂ ਸਿਰਫ ਕਰਨ ਲਈ ਨਹੀਂ ਕਰ ਰਿਹਾ। ਇਕਬਾਲ ਦੇ ਰਵਾਲੇ ਨਾਲ ਪੰਜਾਬ ਦੇ ਜਿਸ ਜ਼ਖਮ ਦੀ ਦਾਸਤਾਨ ਛੋਹੀ ਹੈ ਕਿਉਂਕਿ ਅਸੀਂ ਸਾਰੇ ਸ਼ਾਂਤੀ ਤੇ ਸੰਤੁਲਨ ਦੀ ਉਡੀਕ ਕਰ ਰਹੇ ਹਾਂ। ਇਸ ਉਡੀਕ ਵਿਚ ਜੇ ਇਹ ਪਤਾ ਚਲ ਜਾਏ ਕਿ ਅਸੁਰੱਖਿਅਤ ਮਨ ਨੂੰ ਸਹਿਜੇ ਹਲਕ ਹੋ ਜਾਂਦਾ ਹੈ ਤਾਂ ਉਡੀਕ ਵਿਚ ਵੀ ਅਰਥ ਭਰਨ ਲਗ ਪੈਣਗੇ। ਰਾਜ-ਸੱਤਾ ਨੂੰ ਡਰ ਅਸੁਰੱਖਿਅਤ ਮਨੁੱਖਾਂ ਤੋਂ ਹੀ ਹੁੰਦਾ ਹੈ। ਦੂਜੇ ਤਾਂ ਮਰੂੰਡੇ ਖਾ ਕੇ ਨਰਮ ਹੋ ਜਾਂਦੇ ਹਨ। ਨਰਮ ਹੋ ਕੇ ਚੁੱਪ ਹੋ ਜਾਂਦੇ ਹਨ। ਚੁੱਪ ਹੋ ਕੇ ਆਪਣੇ ਰਾਹ ਪੈਂਦੇ ਹਨ। ਹਲਕੀ ਹੋਈ ਮਾਨਸਿਕਤਾ ਨੂੰ ਕਣਕਾਂ ਦੇ ਸਿੱਟੇ ਛੁਰੇ ਲਗਦੇ ਹਨ, ਆਕਾਸ਼ ਤੋਂ ਡਿਗਦੀ ਮੀਂਹ ਦੀ ਫੁਹਾਰ 'ਚ ਵਿਹੁ ਘੁਲਿਆ ਮਹਿਸੂਸ ਹੁੰਦਾ ਹੈ, ਮੁਸਕ੍ਰਾਹਟਾ 'ਚੋਂ ਦੰਭ ਕਿਰਦਾ ਦਿਖਾਈ ਦੇਂਦਾ ਹੈ। ਏਦਾਂ ਦੇ ਵਾਤਾਵਰਨ 'ਚ ਇਕਬਾਲ ਰਾਮੂਵਾਲੀਆ ਪੰਜਾਬ ਛੱਡ ਗਿਆ।

ਪਿੱਛੇ ਪੰਜਾਬ ਵਿਚ ਫਿਜ਼ਾ ਸੰਘਣੀ ਹੁੰਦੀ ਗਈ। ਧੂੰਆਂ ਫੈਲਦਾ ਗਿਆ। ਬਾਰੂਦੀ ਤਣਾਉ ਹਰ ਦਿਨ ਵੱਧਦਾ ਗਿਆ। ਵਿਦਰੋਹ ਨੇ ਖੱਬੇ ਤੋਂ ਸੱਜੇ ਦਾ ਪਲਟਾ ਖਾਧਾ। ਬਾਹਰ ਜਾਣ ਵਾਲੇ ਮੁੰਡਿਆਂ ਨੇ ਬੇਚੈਨੀ ਤੋਂ ਚੈਨ ਵੱਲ ਮੂੰਹ ਕੀਤਾ। ਪਿੱਛੇ ਰਹਿ ਗਏ ਮੁੰਡਿਆਂ ਨੇ ਹੋਰ ਪਿਛਾਂਹ ਵੱਲ ਮੂੰਹ ਕੀਤਾ। ਅਗਾਂਹ ਕੁਝ ਰਿਹਾ ਨਹੀਂ ਸੀ, ਬਦੇਸ ਜਾਣਾ ਅਨਹੋਣੀ ਗੱਲ ਬਣ ਚੁਕੀ ਸੀ। ਜਦੋਂ ਉਮੰਗਾਂ ਵਾਲਿਆਂ ਦੇ ਹਿੱਸੇ ਬੇਵਤਨਾ ਹੋਣਾ ਵੀ ਨਾ ਹੋਵੇ ਤਾਂ ਸਮਝੋ ਸਭ ਸੰਭਾਵਨਾਵਾਂ ਤਿੜਕ ਚੁਕੀਆਂ ਹਨ। ਸੰਭਾਵਨਾਵਾਂ ਤਿੜਕ ਜਾਣ ਤਾਂ ਧਰਤੀ ਤੇ ਆਕਾਸ਼ ਤਿੜਕਣ ਲਗ ਪੈਂਦੇ ਹਨ।

ਇਸ ਦੌਰਾਨ ਇਕਬਾਲ ਨੇ ਕੈਨੇਡਾ ਵਿਚ ਲੱਕ ਤੋੜਵੀਂ ਮਿਹਨਤ ਕੀਤੀ। ਟੈਕਸੀ ਚਲਾਈ। ਯੂਨੀਵਰਸਟੀਆਂ ਵਿਚ ਪੜ੍ਹਾਈ ਕੀਤੀ। ਡਿਗਰੀਆਂ ਲਈਆਂ। ਟੱਬਰ ਪਾਲਿਆ। ਨਵੇਂ ਸੂਰਜਾਂ ਵਿਚ ਆਪਣੇ ਜੋਗੀ ਥਾਂ ਬਣਾਈ। ਆਪਣੀ ਹਉਂ ਦਾ ਨਿੱਕਾ ਜਿਹਾ ਝੰਡਾ ਬੁਲੰਦ ਕੀਤਾ। ਏਨਾ ਕੁਝ ਉਥੇ ਕਰਕੇ ਉਹ ਉਥੋਂ ਦਾ ਹੋ ਗਿਆ। ਪੰਜਾਬ ਉਹਦੇ ਲਈ ਪ੍ਰਦੇਸ਼ ਬਣ ਗਿਆ। ਗੋਰਿਆਂ ਲਈ ਇਕਬਾਲ ਕਹਿਣਾ ਮੁਸ਼ਕਲ ਸੀ ਤੇ ਰਾਮੂਵਾਲੀਆ ਬੋਲਣਾ ਵੱਧ ਮੁਸ਼ਕਲ। ਵੈਸੇ ਰਾਮੂਵਾਲੀਆ ਦੀ ਧੁਨੀ ਵਰਗਾ ਨਾਂ ਲਉ ਤਾਂ ਸਾਡੀ ਰਾਜਧਾਨੀ ਦੀ ਅੱਖ ਵੀ ਫਰਕਣ ਲਗ ਪੈਂਦੀ ਹੈ। ਅਜਿਹੇ ਨਾਂ ਪੰਜਾਬ ਦੀ ਪੇਂਡੂ ਤਾਕਤ ਦਾ ਚਿੰਨ੍ਹ ਹਨ। ਖਰ੍ਹਵੀ, ਜ਼ਿੱਦੀ, ਸਪਾਟ ਤਾਕਤ। ਉੱਚੀ ਮੁੱਛ ਵਾਲੀ ਤਾਕਤ। ਸਿਆਸੀ ਤਾਕਤ ਤਕ ਪੁਜਣ ਵਾਲੀ ਤਾਕਤ। ਕਦੇ ਪੰਜਾਬ ਦੇ ਸਰਦਾਰਾਂ ਜ਼ੈਲਦਾਰਾਂ ਦੇ ਨਾਂ ਹੋਇਆ ਕਰਦੇ ਸਨ - ਸੰਧਾਵਾਲੀਆ, ਦਾਨੇਵਾਲੀਆ,



ਇਕਬਾਲ
ਰਾਮੂਵਾਲੀਆ

ਲੱਖੋਵਾਲੀਆ। ਅੱਜ ਕੱਲ੍ਹ ਇਹ ਨਾਂ ਦਾਲ-ਫੁਲਕਾ ਚਲਾਣ ਵਾਲੇ ਸਿਆਸਤਦਾਨਾਂ ਜਾਂ ਥੋੜ੍ਹੀ ਭੋਇੰ ਤੇ ਉੱਚੀ ਮੁੱਛ ਵਾਲੇ ਕਿਸਾਨਾਂ ਦੇ ਹਨ। ਇਨ੍ਹਾਂ ਨੂੰ ਜੇ ਰਾਜਧਾਨੀਆਂ ਵਿਚ ਥਾਂ ਨਾ ਮਿਲੇ ਤਾਂ ਕਾਬਜ਼ ਸਿਆਸਤ ਨਾਲ ਇਨ੍ਹਾਂ ਦੀ ਟੱਕਰ ਕਦੇ ਖਤਮ ਹੋਣ ਦਾ ਨਾਂ ਨਹੀਂ ਲੈਂਦੀ।

ਫਰਕ ਇਹ ਹੈ ਕਿ ਵੱਡ-ਨਗਰੀਆਂ ਦੀ ਮੁੱਛ ਨਹੀਂ ਹੁੰਦੀ। ਆਪਣੀਆਂ ਨੋਟਾਂ ਦੀਆਂ ਮੁੱਛਾਂ ਨਾਲ ਉਹ ਦਦੁਨੀਆਂ ਨੂੰ ਆਪਣੇ ਦੁਆਲੇ ਘੁੰਮਾਈ ਫਿਰਦੇ ਹਨ। ਵੱਡੇ ਸਟੋਰਾਂ ਵੱਡੀਆਂ ਇਮਾਰਤਾਂ ਤੇ ਉੱਨੇ ਹੀ ਵੱਡੇ ਢਿੱਡਾਂ ਵਾਲੇ, ਸਲੀਕੇ ਵਾਲੇ, ਮਿੱਠੇ, ਅੰਗ੍ਰਜ਼ੀ ਦੇ ਆਸ਼ਕ! ਪਰ ਦੂਜੇ ਪਾਸੇ ਜਦੋਂ ਕੋਈ ਕਹਿੰਦਾ, 'ਸੁਣਾ ਬਈ ਮੱਖਣਾ, ਕਿੱਧਰੋਂ' ਤਾਂ ਵਾਜ ਸਿੱਧੀ ਮੁੱਛਾਂ 'ਚੋਂ ਨਿਕਲ ਰਹੀ ਹੁੰਦੀ ਹੈ। ਮੁੱਛਾਂ ਵਾਲੇ ਹੀ ਕਿਉਂਕਿ ਫ਼ਖਰ ਕਰਨ ਲਈ ਉਨ੍ਹਾਂ ਪਾਸ ਹੋਰ ਕੁਝ ਰਹਿ ਨਹੀਂ ਗਿਆ। ਬੜ੍ਹਕਾਂ ਵਾਲਿਆਂ ਦੇ ਮੁੰਡੇ ਜਦੋਂ ਬਦੇਸ਼ਾਂ 'ਚ ਜਾਂਦੇ ਹਨ ਤਾਂ ਸੋਚਦੇ ਹਨ ਕਿ ਉਹ ਕਿਉਂ ਸਮੇਂ ਤੋਂ ਪਿੱਛੇ ਹਨ। ਇਕ ਵੇਰਾਂ ਜਗਜ਼ੀਤ ਬਰਾੜ ਨੇ ਅਮਰੀਕਾ ਤੋਂ ਖੱਤ 'ਚ ਲਿਖਿਆ - 'ਮੈਂ ਇਹ ਕਹਿਣ ਲਈ ਮਜਬੂਰ ਹਾਂ ਕਿ ਸਾਡੇ ਲੋਕਾਂ ਦਾ ਇਤਿਹਾਸ ਸਮੇਂ ਤੋਂ ਪੱਛੜ ਚੁਕੇ ਲੋਕਾਂ ਦਾ ਇਤਿਹਾਸ ਹੈ।' ਇਕਬਾਲ ਰਾਮੂਵਾਲੀਆ ਉਨ੍ਹਾਂ ਵਿਚੋਂ ਹੈ ਜੋ ਆਪਣੀ ਜਾਤੀ ਨੂੰ ਅਗਾਂਹ ਤੁਰਦਾ ਵੇਖਣਾ ਚਾਹੁੰਦੇ ਹਨ ਪਰ ਅਜਿਹਾ ਨਾ ਹੁੰਦਾ ਦੇਖ ਘੋਰ ਨਿਰਾਸ਼ਾ ਵਿਚ ਖੁੱਭ ਜਾਂਦੇ ਹਨ, ਕੁਝ ਕਰ ਨਾ ਸਕਣ ਦੀ ਨਿਰਾਸ਼ਾ! ਪਰ ਆਪਣੇ ਸਰੋਕਾਰਾਂ ਦੇ ਬਾਵਜੂਦ ਉਹ ਆਪਣੇ ਮੋਹਾਂ ਤੋਂ ਟੁੱਟ ਸਕਣ ਤੋਂ ਅਸਮਰਥ ਹਨ। ਉਹ ਪੌਂਡਾਂ ਤੇ ਡਾਲਰਾਂ ਦੇ ਗੁੰਝਲਦਾਰ ਜਾਲਾਂ 'ਚ ਏਨ੍ਹਾਂ ਉਲਝ ਚੁੱਕੇ ਹਨ ਜਿਨ੍ਹਾਂ ਕੋਈ ਇਸ਼ਕ ਵਿਚ ਵੀ ਨਹੀਂ ਉਲਝਦਾ। ਕੜਕ ਨੋਟਾਂ ਦੀ ਨਿੱਘ ਹੋਰ ਸਾਰੇ ਸਰੋਕਾਰਾਂ ਨੂੰ ਠੰਢਾ ਕਰਕੇ ਆਤਮਾ ਨੂੰ ਆਪਣੇ ਵਿਚ ਜਕੜ ਦੇਂਦੀ ਹੈ। ਹੋਰ ਮੋਹ ਇਸੇ ਵਿਚ ਮਰ ਮਿੱਟ ਜਾਂਦੇ ਹਨ। ਜਿਹੜੇ ਸੰਵਿਦਨਸ਼ੀਲ ਹੁੰਦੇ ਹਨ, ਉਹ ਚੋਥੇ ਪੈੱਗ ਤੋਂ ਬਾਦ ਵੱਧ ਸੰਵਿਦਨਸ਼ੀਲ ਹੋਣ ਲਗ ਪੈਂਦੇ ਹਨ।

ਜਿਹੜੇ ਆਪ ਕਵੀ ਜਾਂ ਕਹਾਣੀਕਾਰ ਹਨ ਉਨ੍ਹਾਂ ਨੂੰ ਹਜ਼ਾਰਾਂ ਮੀਲ ਦੂਰ ਤੋਂ ਲੇਖਕਾਂ ਦਾ ਇਕ ਸੰਪੂਰਨ ਦ੍ਰਿਸ਼-ਚਿਤਰ ਦਿਖਾਈ ਦੇਂਦਾ ਹੈ, ਮਿੱਥ ਵਾਂਗ ਫੈਲਿਆ ਵੱਡੇ ਆਕਾਰ ਵਾਲਾ ਦ੍ਰਿਸ਼। ਗੁਰਬਖਸ਼ ਸਿੰਘ, ਮੋਹਨ ਸਿੰਘ, ਸੰਤ ਸਿੰਘ ਸੇਖੋਂ, ਜਸਵੰਤ ਕੰਵਲ ਤੋਂ ਲੈ ਕੇ ਸ਼ਿਵ ਕੁਮਾਰ, ਪਾਸ਼, ਹਰਿਭਜਨ ਸਿੰਘ, ਅਜੀਤ ਕੋਰ, ਬਲਵੰਤ ਗਾਰਗੀ ਤਕ - ਇਕ ਪੂਰਾ ਸਾਹਿਤਕ ਮੁਹਾਜ ਇਕ ਭਰਪੂਰ ਤੇ ਦਿਲਚਸਪ ਸੰਸਾਰ, ਇਕ ਸਭਿਆਚਾਰਕ ਤੇ ਸਾਹਿਤਕ ਪ੍ਰਸੰਗ, ਦੂਰ ਤਕ ਫੈਲਿਆ ਸ਼ਬਦਾਂ ਦਾ ਸਮੁੰਦਰ, ਫਿਕਰਿਆਂ ਦੀ ਟਕਸਾਲ। ਇਕ ਅਮੀਰੀ ਤੇ ਇਕ ਰੌਣਕ। ਤਾਰਾ ਸਿੰਘ ਦੇ ਲਤੀਫੇ ਤੇ ਦੇਵਿੰਦਰ ਸਤਿਆਰਥੀ ਦੀ ਦਰਵੇਸ਼ੀ ਬਾਤਚੀਤ। ਅਜਿਹੇ ਸਭਿਆਚਾਰਕ ਤੇ ਸਾਹਿਤਕ ਮੁਹਾਜ ਦੇ ਖਿੱਚੇ ਉਹ ਉੱਡਕੇ ਆਰਜ਼ੀ ਤੌਰ ਤੇ ਆਪਣੇ ਬੀਤ ਚੁਕੇ ਦੇ ਦੇਸ਼ ਵਾਪਸ ਆਉਂਦੇ ਹਨ, ਦਿਲ ਵਿਚ ਅਨੂਠੀਆਂ ਉਮੰਗਾਂ, ਵਿਚਾਰ, ਪ੍ਰੋਗਰਾਮ ਲੈ ਕੇ। ਕਈ ਆ ਕੇ ਨਿਰਾਸ਼ ਹੁੰਦੇ ਹਨ, ਤੇ ਕਈ ਕਹਿੰਦੇ ਹਨ ਹੁਣ ਏਥੇ ਕੁਝ ਵੀ ਨਹੀਂ ਰਿਹਾ ਪਰਤ ਆਉਣ ਜੋਗਾ। ਉਮੰਗਾਂ ਤੇ ਨਿਰਾਸ਼ਾਵਾਂ ਦਾ ਸਿਲਸਲਾ ਬੰਦ ਹੋ ਜਾਵੇ ਤਾਂ ਉਨ੍ਹਾਂ ਪਾਸ ਡਾਲਰਾਂ ਤੋਂ ਇਲਾਵਾ ਕੁਝ ਵੀ ਨਾ ਰਵੇ ਅਤੇ ਜਿਸ ਪਾਸ ਸਿਰਫ ਇਹੀ ਕੁਝ ਹੁੰਦਾ ਹੈ ਉਸ ਪਾਸ ਆਪਣਾ ਆਪ ਵੀ ਨਹੀਂ ਹੁੰਦਾ। ਪੰਜਾਬ ਆਉਣ ਦੀ ਸੰਭਾਵਨਾ ਬੜਾ ਵੱਡਾ ਮਾਨਸਿਕ ਸਹਾਰਾ ਹੈ। ਸਾਲਾਂ ਤੀਕ ਆਉਣ ਦੀ ਲੋੜ ਨਹੀਂ, ਦਹਾਕਿਆਂ ਤੀਕ ਵੀ ਨਹੀਂ, ਮਨ ਅੰਦਰ ਐਲਾਨ ਕਰਨਾ ਜ਼ਰੂਰੀ ਹੈ - 'ਆਉਂਦੇ ਦਸੰਬਰ ਨੂੰ ਇੰਡੀਆ ਜਾਣੈ' ਕਹੀ ਜਾਉ। ਵਰ੍ਹਿਆਂ ਦੇ ਵਰ੍ਹੇ ਸੁੱਖੀ-ਸਾਂਦੀ ਬੀਤਦੇ ਜਾਣਗੇ। ਪਿਛੇ ਜਦੋਂ ਇਕਬਾਲ ਰਾਮੂਵਾਲੀਆ ਦਿੱਲੀ ਆਇਆ ਤਾਂ ਕਹਿਣ ਲੱਗਾ - 'ਮੈਂ ਅਗਲੇ ਸਾਲ ਵੀ ਆਉਣੈਂ।'

ਮੈਂ ਉਸਨੂੰ ਕਿਹਾ ਕਿ ਲਿਖਦੇ ਰਹਿਣ ਲਈ ਇਥੋਂ ਦੀ ਫ਼ਿਜ਼ਾ ਨਾਲ ਰਾਬਤਾ ਜ਼ਰੂਰੀ ਹੈ। ਸ਼ਬਦਾਂ ਤੇ ਫਿਕਰਿਆਂ ਦੀ ਟਕਸਾਲ ਤਾਂ ਉਥੇ ਹੀ ਮਿਲੇਗੀ ਜਿੱਥੇ ਚਾਰੇ ਪਾਸੇ ਪੰਜਾਬੀ ਭਾਸ਼ਾ ਦਾ ਪ੍ਰਵਚਨ ਸੰਸਾਰ ਫੈਲਿਆ ਹੋਇਆ ਹੈ। ਆਲੇ-ਦੁਆਲੇ ਤੋਂ ਮਿਲਦੇ ਸੰਕੇਤ ਨਵੀਂਆਂ ਰਚਨਾਤਮਕ ਸੰਭਾਵਨਾਵਾਂ ਲਈ ਬੀਜ ਵਾਂਗ ਹੁੰਦੇ ਹਨ। ਦੂਰ, ਏਨੀ ਦੂਰ, ਵਿਸ਼ਾਲ ਬਰਫਾਂ, ਠੰਢੀਆਂ ਅਤੇ ਖੁਲ੍ਹੀਆਂ ਸੜਕਾਂ 'ਤੇ ਉੱਡਦੀਆਂ ਕਾਰਾਂ ਵਿਚ ਬੈਠ ਕੇ ਜੇ ਕੋਈ ਪੰਜਾਬ ਦੇ ਜ਼ਖਮਾਂ ਬਾਰੇ ਲਿਖੇਗਾ ਤਾਂ ਕੀ ਲਿਖੇਗਾ? ਅਖਬਾਰੀ ਸੁਰਖੀਆਂ ਦੇ ਸ੍ਰੋਤ ਰਾਹੀਂ ਕਵਿਤਾ ਨਹੀਂ ਬਣਦੀ। ਨਾ ਇਹ ਸ਼ੁਭ ਤੇ ਸਹੀਂ ਚਿੰਤਨ ਨਾਲ ਬਣਦੀ ਹੈ। ਨਾ ਇਹ ਲਿਖਨ ਦੀ ਜ਼ਿੱਦ ਨਾਲ ਤੇ ਨਫੀਸ ਸ਼ਬਦ ਘੜਣ ਨਾਲ ਬਣਦੀ ਹੈ। ਕਵਿਤਾ ਨੂੰ ਪਲ੍ਹਮਣ ਲਈ ਉਸ ਭਾਸ਼ਾ ਨਾਲ ਜੁੜੇ ਲੋਕ ਮਨ ਨਾਲ ਰਾਬਤਾ ਜ਼ਰੂਰੀ ਹੈ ਜਿਸ ਵਿਚ ਉਹ ਰਚੀ ਜਾ ਰਹੀ ਹੈ। ਪੰਜਾਬੀ ਲੋਕ ਮਨ ਵਿਚ ਆ ਰਹੀਆਂ ਤਬਦੀਲੀਆਂ ਦਾ ਅਸਰ ਪੰਜਾਬੀ ਕਾਵਿ ਭਾਸ਼ਾ 'ਤੇ ਪੈਣਾ ਲਾਜ਼ਮੀ ਹੈ। ਇਸ ਤੋਂ ਦੂਰ ਰਹਿਕੇ ਸਿਰਜੀ ਗਈ ਕਾਵਿ ਭਾਸ਼ਾ ਸਤੀ ਕੁਮਾਰ ਦੀ ਕਵਿਤਾ ਵਰਗੀ ਹੋ ਜਾਵੇਗੀ ਜਿਥੇ ਐਡੇ ਨੂੰ ਸਿਹਾਰੀ ਦਾ ਬਿੰਬ ਆਧੁਨਿਕਤਾ ਅਖਵਾਂਦਾ ਹੈ। ਇਕਬਾਲ ਪੰਜਾਬ ਬਾਰੇ ਕਵਿਤਾਵਾਂ ਵਿਚ ਰਵਾਇਤੀ ਚਿੰਤਨ ਅਨੁਸਾਰ ਦੋ-ਟੁੱਕ ਪ੍ਰਤੀਕਰਮ ਪ੍ਰਗਟ ਕਰਦਾ ਹੈ। ਇਨਾਂ ਵਿਚ ਨਵਾਂ ਤੇ ਵੱਖਰਾ ਲਿਖਣ ਦੀ ਇੱਛਾ ਹੈ। ਨਫਾਸਤ ਦੀ ਭਾਲ ਸ਼ਿੱਦਤ 'ਤੇ ਭਾਰੂ ਹੈ। ਪਰ ਜਦੋਂ ਉਹ ਸਥਿਤੀ ਤੋਂ ਉਤਪੰਨ ਹੋਣ ਵਾਲੀ ਉਦਾਸੀ ਨੂੰ ਨਿੱਜੀ ਪ੍ਰਸੰਗਾਂ ਨਾਲ ਜੋੜ ਕੇ ਵੇਖਦਾ ਹੈ ਉਸਦੇ ਬੋਲਾਂ ਵਿਚੋਂ ਦਰਦ ਦਾ ਸੰਗੀਤ ਉਪਜਦਾ ਹੈ, ਜਿਵੇਂ 'ਸਲੀਬ' ਕਵਿਤਾ ਵਿਚ:

ਵਗਦੀ ਘਰਾਂ ਗਲੀਆਂ 'ਚ ਹੁਣ / ਇਕ ਵਾਅ ਅਜੀਬ ਹੈ,
ਤੇ ਨਾਲ ਮੇਰੇ ਰਾਤ ਭਰ / ਸੌਂਦੀ ਸਲੀਬ ਹੈ।
ਡਰਿਆ ਨਿਆਣਾ ਜਾਗ ਕੇ / ਕਾਤਲ 'ਤੇ ਹੱਸ ਪਿਆ,
ਭਗਵਾਨ ਦੇ ਸ਼ੈਤਾਨ ਵੀ / ਕਿੰਨਾ ਕਰੀਬ ਹੈ!

ਮਾਂ, ਭੈਣ ਤੇ ਬੀਵੀ ਜਿਹੇ / ਕੁਝ ਗਿਣਨ ਜੋਗੇ ਨਾਮ
ਇਹ ਰਿਸ਼ਤਿਆਂ ਦੀ ਸਲਤਨਾਂ / ਡਾਢੀ ਗਰੀਬ ਹੈ।

ਇਕਬਾਲ ਵਿਚ ਸ਼ਿੱਦਤ ਦਾ ਪ੍ਰਗਟਾ ਉਦੋਂ ਹੁੰਦਾ ਹੈ ਜਦੋਂ ਉਹ ਗਰੀਬ ਹੁੰਦੀ ਜਾ ਰਹੀ ਮਨੁੱਖੀ ਰਿਸ਼ਤਿਆਂ ਦੀ ਸਲਤਨਤ ਬਾਰੇ ਲਿਖਦਾ ਹੈ। ਉਥੇ ਉਹ ਨਵਾਂ ਲਗਦਾ ਹੈ, ਪ੍ਰਮਾਣਿਕ ਤੇ ਸਫਲ। ਨਾਬਰਾਬਰੀ ਤੇ ਥੁੜਾਂ ਦੇ ਇਨਾਂ ਸਮਿਆਂ ਵਿਚ ਮਨੁੱਖੀ ਰਿਸ਼ਤੇ ਤਿੜਕਦੇ ਜਾ ਰਹੇ ਹਨ। ਨਿੱਜੀ ਜਿਹਾ ਬ੍ਰਿਛ 'ਬਨਾ' ਕੇ ਉਸਦੀ ਛਾਂ ਮਾਣ ਸਕਣਾ ਅੱਜ ਲਗਭਗ ਅਸੰਭਵ ਹੈ। ਇਕਬਾਲ ਘਟ ਲਿਖਨ ਵਾਲਾ ਕਵੀ ਹੈ ਤੇ ਉਹ ਆਪਣੇ ਅਲਪ-ਲੇਖਨ ਨੂੰ ਡਿਫੈਂਡ ਇਹ ਕਹਿ ਕੇ ਕਰਦਾ ਹੈ, 'ਮੈਂ ਥੋਕ ਲਿਖਣ ਵਾਲਿਆਂ ਵਿਚੋਂ ਨਹੀਂ ਹਾਂ। ਮੇਰੀ ਤਲਾਸ਼ ਹੈ: ਸੱਜਰਾਪਣ ਤੇ ਵਿਲੱਖਣਤਾ!' ਘਟ ਲਿਖਣ ਦਾ ਇਕ ਦੂਜਾ ਪਾਸਾ ਵੀ ਹੈ: ਉਸ ਤਪੱਸਿਆ ਤੋਂ ਭਾਂਜ ਜੋ ਸਿਰਜਨਾ ਨਾਲ ਜੁੜੀ ਹੁੰਦੀ ਹੈ। ਸਾਹਿਤ ਰਚਨਾ ਪਾਰਟ-ਟਾਈਮ ਕਾਰਜ ਕਦੇ ਨਹੀਂ ਹੁੰਦਾ। ਲੇਖਕ ਦੀ ਸਿਰਜਨਾਤਮਕ ਸੂਈ ਚੌਵੀ ਘੰਟੇ ਹਰਕਤ 'ਚ ਰਹਿੰਦੀ ਹੈ। ਇਕਬਾਲ ਦੀ ਨਵੀਂ ਪੁਸਤਕ 'ਪਾਨੀ ਦਾ ਪਰਛਾਵਾਂ' ਤੋਂ ਉਸਦੀ ਸਾਹਿਤ ਚੇਤਨਾ ਅਤੇ ਸਰੋਕਾਰਾਂ ਬਾਰੇ ਹੋਰ ਵੀ ਅੰਦਾਜ਼ੇ ਲਗਾਏ ਜਾ ਸਕਦੇ ਹਨ। ਪਰ ਮੇਰੇ ਲਈ ਜ਼ਿਆਦਾ ਅਹਿਮ ਗੱਲ ਉਸਦੇ ਪ੍ਰਸੰਗ ਵਿਚ, ਤੇ ਕਿਸੇ ਵੀ ਪਰਵਾਸੀ ਪੰਜਾਬੀ ਲੇਖਕ ਦੇ ਪ੍ਰਸੰਗ ਵਿਚ, ਪੰਜਾਬ ਦੇ ਹੋਣਹਾਰ ਮੁੰਡਿਆਂ ਦੀ ਵਤਨ ਛੱਡਣ ਦੀ ਮਜਬੂਰੀ ਹੈ। ਇਹ ਮਜਬੂਰੀ ਕੋਈ ਨਵੀਂ ਗਾਥਾ ਨਹੀਂ।

ਇਕਬਾਲ ਦੇ ਪ੍ਰਸੰਗ ਵਿਚ ਇਹ ਗਾਥਾ ਇਸ ਤਰ੍ਹਾਂ ਤੁਰਦੀ ਹੈ ਕਿ ਉਹ ਤੇ ਉਸਦੇ ਦੋਨਾਂ ਭਰਾਵਾਂ ਤਿੰਨ ਬਾਲਕਾਂ ਦਾ ਢਾਡੀ ਜੱਥਾ ਹੁੰਦਾ ਸੀ। ਇਹ ਉਦੋਂ ਦੀ ਗੱਲ ਹੈ ਜਦੋਂ ਪੰਜਾਬ ਏਦਾਂ ਦਾ ਪੰਜਾਬ ਨਹੀਂ ਸੀ, ਜਦੋਂ ਦੇਸ਼ 'ਤੇ ਆਜ਼ਾਦੀ ਦਾ ਸੂਰਜ ਚਮਕ ਹਟਿਆ ਸੀ ਤੇ ਬਹੁਤਿਆਂ ਨੂੰ ਇਹ ਸੂਰਜ ਕਦੇ ਦਿਖਿਆ ਨਹੀਂ ਸੀ, ਜਦੋਂ ਪੈਲੀਆਂ 'ਚ ਅੰਗ੍ਰਜ਼ੀ ਖਾਦ ਨਹੀਂ ਸੀ ਪਾਈ ਜਾਂਦੀ, ਜਦੋਂ ਕਿਸਾਨ ਗੱਡਾ ਭਰਕੇ ਅਨਾਜ ਮੰਡੀ ਲੈ ਜਾਂਦਾ ਸੀ ਤੇ ਮੁੱਠੀ 'ਚ ਨੋਟ ਮੋੜ ਲਿਆਂਦਾ ਸੀ ਤੇ ਕੋਈ ਨਹੀਂ ਸੀ ਕੁਰੇਦਦਾ ਕਿ ਅਜਿਹਾ ਕਿਉਂ ਹੁੰਦਾ ਹੈ। ਉਦੋਂ ਇਕਬਾਲ ਦੇ ਪੈਰੀਂ ਜੁੱਤੀ ਨਹੀਂ ਸੀ ਹੁੰਦੀ ਤੇ ਫਕੀਰ ਦੀ ਕੁੱਤੀ ਨਿੱਤ ਚੂੰ-ਚੂੰ ਕਰਦੀ ਰਹਿੰਦੀ ਸੀ। ਸਿਖਰ ਦੁਪਹਿਰੀਂ ਉਹ ਜਦ ਘਰ ਪਰਤਦਾ ਤਾਂ ਸੜਦੇ ਪੈਰਾਂ ਨਾਲ ਪਲਾਕੀ ਮਾਰ ਕੰਧ ਦੇ ਨਾਲ ਲਗਦੀ ਅੱਧਾ ਕੁ ਹੱਥ ਛਾਂ 'ਤੇ ਤੁਰਦਾ ਨਿਕਲ ਜਾਂਦਾ। ਦਿਨ ਬੀਤਦੇ ਗਏ ਤੇ ਉਸਨੇ ਅੰਗ੍ਰਜ਼ੀ ਦੀ ਐਮ. ਏ. ਕਰ ਲਈ। ਦਿਨ ਜਦੋਂ ਰੁਕੇ ਹੋਏ ਸਨ, ਬਾਪ ਜਦੋਂ ਮੰਚਾਂ ਤੇ ਕਵੀਸ਼ਰੀ ਕਰਦਾ ਰਹਿ ਗਿਆ, ਤਾਂ ਬਲਵੰਤ - ਇਕਬਾਲ - ਰਛਪਾਲ ਬਾਲਕਾਂ ਦਾ ਢਾਡੀ ਜੱਥਾ ਥਾਂ ਥਾਂ ਜਾ ਕੇ ਪ੍ਰੋਗਰਾਮ ਪੇਸ਼ ਕਰਨ ਲੱਗਾ। ਵੱਡਾ ਵਿਖਿਆਨ ਦੇਂਦਾ ਤੇ ਢੱਡ ਖੜਕਾਂਦਾ, ਨਿੱਕੇ ਦੋਵੇਂ ਉੱਚੀ ਹੇਕਾਂ 'ਚ ਗਾਂਦੇ। ਉਦੋਂ ਇਕਬਾਲ ਗਿਆਰਾਂ ਦਾ ਤੇ ਰਛਪਾਲ ਨੌਆਂ ਵਰ੍ਹਿਆਂ ਦਾ ਸੀ। ਉਨ੍ਹਾਂ ਦੀਆਂ ਆਵਾਜ਼ਾਂ ਰਾਹੀਂ ਸਿੱਖ ਇਤਿਹਾਸ ਦੇ ਸਾਕੇ ਧੁਰ ਗਗਨਾਂ ਤਕ ਜਾ ਗੂੰਜਦੇ।

ਉਸਦੇ ਕਹਿਣ ਅਨੁਸਾਰ ਕੈਨੇਡਾ ਵਿਚ ਪੁਜ ਕੇ 'ਖੋਤਿਆਂ ਵਾਂਗ ਮੁਸ਼ੱਕਤ ਕੀਤੀ', ਉਨੀਂਦੇ ਕੱਟੇ, ਇੱਕਲਤਾ ਭੋਗੀ, ਉਦਾਸੀ ਸਹੀ। ਚਾਲ੍ਹੀਵਿਆਂ ਵਿਚ ਪੁਜ ਕੇ ਹੁਣ ਕਿਤੇ ਟਿਕਾਅ ਆਇਆ ਹੈ। ਉਪਜੀਵਕੀ ਰੁਝੇਵਿਆਂ ਵਿਚ ਕਵਿਤਾ ਕਿੱਥੇ ਸੁਝਦੀ ਹੈ? ਤਦ ਹੀ ਤਾਂ ਪੰਜਾਬੀ ਦੇ ਜ਼ਹੀਨ ਪਰਵਾਸੀ ਕਵੀ, ਜਿਨ੍ਹਾਂ ਵਿਚ ਅਵਤਾਰ ਜੰਡਿਆਲਵੀ, ਅਮਰਜੀਤ ਚੰਦਨ, ਸਤੀ ਕੁਮਾਰ, ਜਗਤਾਰ ਢਾਅ, ਅਜਮੇਰ ਰੋਡੇ, ਸੁਰਜੀਤ ਕਲਸੀ, ਸੁਖਿੰਦਰ ਤੇ ਇਕਬਾਲ ਰਾਮੂਵਾਲੀਆ ਸ਼ਾਮਲ ਹਨ, ਘਟ ਲਿਖਣ ਵਾਲੇ ਹਨ। ਇਕਹ ਸਾਰੇ ਕਵੀ ਚੇਤੰਨ, ਬੌਧਿਕ, ਪ੍ਰਸ਼ਨਾਤਮਕ ਬਿਰਤੀ ਵਾਲੇ ਹਨ। ਪ੍ਰਸ਼ਨਾਤਮਕ ਬਿਰਤੀ ਬੜਾ ਨਾਮੁਰਾਦ ਮੋਹ ਹੈ। ਅਜਿਹੀ ਕਿਸਮ ਦੇ ਕਵੀ ਨਾ ਬਹੁਤਾ ਲਿਖ ਸਕਦੇ ਹਨ ਅਤੇ ਨਾ ਆਮ ਪਾਠਕਾਂ 'ਚ ਮਕਬੂਲ ਹੁੰਦੇ ਹਨ। ਪਰ ਉਨ੍ਹਾਂ ਦੀ ਕਵਿਤਾ ਚੇਤੰਨ ਪਾਠਕਾਂ ਨੂੰ ਪ੍ਰਚਲਿਤ ਸਰੋਦ ਤੋਂ ਮੁਕਤ ਹੋਣ 'ਚ ਸਹਾਈ ਹੁੰਦੀ ਹੈ। ਇਹ ਕਵਿਤਾ ਵਰਤਮਾਨ ਦੀਆਂ ਤੰਦਾਂ ਨੂੰ ਭਵਿੱਖ ਦੀ ਦਿਸ਼ਾ ਵਲ ਮੋੜਦੀ ਹੈ। ਇਨ੍ਹਾਂ 'ਚੋਂ ਕਿਸੇ ਨੂੰ ਗਜ਼ਲ ਜਾਂ ਗੀਤ ਲਿਖਣ ਦੀ ਬੇਬਸੀ ਨਹੀਂ। ਸੰਵਾਦ ਨੂੰ ਪੰਜਾਬੀ ਲੋਕ ਮਨ ਦੇ ਪ੍ਰਵਚਨ ਸੰਸਾਰ ਨਾਲ ਜੋੜਨ ਲਈ ਜ਼ਰੂਰੀ ਹੈ ਕਿ ਉਨ੍ਹਾਂ ਸੰਗੀਤਕ ਧੁਨੀਆਂ ਤੋਂ ਮੁਕਤ ਹੋਇਆ ਜਾਵੇ ਜੋ ਇੰਦ੍ਰਿਆਵੀ ਹੁਲਾਸ ਤੋਂ ਪਾਰ ਨਹੀਂ ਜਾਂਦੀਆਂ। ਆਪਣੇ ਉਪਜੀਵਕੀ ਰੁਝੇਵਿਆਂ ਦੇ ਬਾਵਜੂਦ ਇਕਬਾਲ, ਜਾਂ ਉਸ ਵਰਗੇ ਹੋਰ ਕਵੀਆਂ ਦੀ ਜ਼ਿੱਦ ਜੇ ਸੰਵਾਦੀ ਕਾਵਿ-ਭਾਸ਼ਾ ਸਿਰਜਣ ਦੀ ਹੈ ਤਾਂ ਇਹ ਮੁਬਾਰਕ ਜ਼ਿੱਦ ਹੈ। ਇਕਬਾਲ ਦੇ ਚਿਹਰੇ 'ਤੇ ਚੇਤਨਾ ਦੀ ਚਮਕ ਤੇ ਅੱਖਾਂ 'ਚ ਹਲੀਮੀ ਹੈ। ਰਫ਼ਤਾਰ 'ਚ ਸੰਤੁਲਨ, ਗੁਫ਼ਤਾਰ 'ਚ ਗੰਭੀਰਤਾ ਤੇ ਦਸਤਾਰ 'ਚ ਸੁਹਜ ਹੈ। ਸੰਤੁਲਨ, ਗੰਭੀਰਤਾ, ਸੁਹਜ ਤੇ ਮਾਨਵ ਰਿਸ਼ਤਿਆਂ ਬਾਰੇ ਚੇਤਨਾ ਤੇ ਪੰਜਾਬ ਬਾਰੇ ਦਰਦ - ਇਹ ਗੁਣ ਉਸਦੀ ਕਵਿਤਾ 'ਚ ਮੌਜੂਦ ਹਨ।

ਪਿੱਛੇ ਜਿਹੇ ਉਹ ਜਦੋਂ ਦਿੱਲੀ ਆਇਆ ਤਾਂ ਸਹਿਮ ਨੇ ਉਸਨੂੰ ਪੰਜਾਬ ਨਹੀਂ ਜਾਣ ਦਿੱਤਾ। ਉਹ ਰਾਜਧਾਨੀ 'ਚ ਹੀ ਆਪਣੇ ਸਿਆਸਤਦਾਨ ਭਰਾ ਦੇ ਘਰ ਰਿਹਾ। ਬਲਵੰਤ ਰਾਮੂਵਾਲੀਆ ਦੀ ਮਹਾਂਨਗਰ 'ਚ ਬੜੀ ਪੈਂਠ ਹੈ। ਸ਼ੁੱਧ ਨੇਤਾ ਹੈ। ਬੋਸਕੀ ਦਾ ਕੁੜਤਾ, ਸੁਨਹਿਰੀ ਜ਼ੰਜੀਰੀ 'ਚ ਸੁਨਹਿਰੀ ਬਟਨ। ਉਂਗਲਾਂ 'ਚ ਢਾਡੀਆਂ ਵਾਲੀ ਲਚਕ ਤੇ ਚੁਸਤੀ। ਬੋਲਾਂ 'ਚ ਰਵਾਨੀ, ਰਵਾਨੀ 'ਚ ਮਿਠਾਸ, ਮਿਠਾਸ 'ਚ ਖਿੱਚ, ਖਿੱਚ ਦਾ ਅਨੂਠਾ ਜਾਦੂ। ਸਰਕਾਰੀ ਬੰਗਲਾ, ਬੰਗਲੇ 'ਚ ਜਿਪਸੀਆਂ, ਇਧਰ ਉਧਰ ਘੁੰਮਦਾ ਅਮਲਾ ਤਾਇਨਾਤ ਸੁਰੱਖਿਆ ਦਸਤੇ। ਬਾਹਰ ਕਰਜ਼ਨ ਰੋਡ ਦੇ ਅੱਧ ਦਾ ਵਿਸ਼ਾਲ ਚੌਰਾਹਾ। ਚੌਰਾਹੇ 'ਚ ਲੁੜਕਦੀਆਂ ਬਸਾਂ, ਬਸਾਂ 'ਚ ਲੁੜਕਦੇ ਮਨੁੱਖ, ਮਨੁੱਖਾਂ ਦੇ ਮੂੰਹਾਂ 'ਤੇ ਉਬਾਸੀ। ਇਸ ਮਹਾਂਨਗਰੀ ਵਾਤਾਵਰਣ 'ਚ ਉਸ ਨੇ ਕਈ ਦਿਨ ਗੁਜ਼ਾਰ ਦਿੱਤੇ। ਉਹ ਦਿੱਲੀ ਦੀਆਂ ਭੀੜੀਆਂ ਗਲੀਆਂ 'ਚ ਘੁੰਮਿਆ, ਦਿੱਲੀ ਯੂਨੀਵਰਸਿਟੀ ਗਿਆ, ਵਿਦਿਆਰਥੀਆਂ ਤੇ ਅਧਿਆਪਕਾਂ ਨਾਲ ਗੱਲਬਾਤ ਕੀਤੀ। ਇਕ ਐਤਵਾਰ ਉਹ ਮਹਿਰੌਲੀ ਨਵਯੁਗ ਫਾਰਮ 'ਤੇ ਪੁੱਜ ਗਿਆ। ਜਿੱਥੇ ਤਾਸ਼ ਦੀ ਬਾਜ਼ੀ ਚਲ ਰਹੀ ਸੀ। ਪਰੌਂਠੇ ਤੇ ਆਚਾਰ ਖਾਧੇ ਜਾ ਰਹੇ ਸਨ, ਬਰਫ਼ੀ ਵੰਡੀ ਜਾ ਰਹੀ ਸੀ। ਹਾਜ਼ਰ, ਗੈਰ-ਹਾਜ਼ਰ ਦੀ ਛਿੱਲ ਲੱਥ ਰਹੀ ਸੀ। ਉਸਨੇ ਪੈਂਟ ਪੈਰਾਂ ਤੋਂ ਉਤਾਂਹ ਸਰਕਾਈ, ਟਿਊਬਵੈੱਲ ਦੇ ਪਾਣੀ 'ਚ ਲੱਤਾਂ ਲਮਕਾ ਕੇ ਕਹਿਣ ਲੱਗਾ: 'ਮੌਜ ਤਾਂ ਏਥੇ ਤੁਸੀਂ ਕਰਦੇ ਹੋ, ਅਸੀਂ ਤਾਂ ਐਵੇਂ ਡਾਲਰ ਕੁੱਟਣ 'ਚ ਹੀ ਜੀਵਨ ਬਿਤਾ ਦਿੱਤਾ।' ਇਹ ਬਾਲੀ ਗਿੱਲ ਬੋਲ ਰਿਹਾ ਸੀ।

ਬਾਲੀ ਗਿੱਲ ਹਜ਼ਾਰਾਂ ਮੀਲਾਂ ਤੋਂ ਚਲਕੇ ਆਇਆ ਤੇ ਇਕਬਾਲ ਰਾਮੂਵਾਲੀਆਸ ਨੂੰ ਮਿਲਣ ਲੁਧਿਆਣੇ ਤਕ ਨਹੀਂ ਜਾ ਸਕਿਆ। ਦਿੱਲੀ 'ਚ ਬੈਠਾ ਦਹਿਸ਼ਤ ਤੇ ਹਿੰਸਾ ਦੇ ਲੰਮੇਰੇ ਹੋ ਰਹੇ ਪਰਛਾਵੇਂ ਵੇਖਦਾ ਰਿਹਾ। ਬੇਬਸ!

ਅਜਿਹੀ ਬੇਬਸੀ ਸਮੇਂ ਮਨੁੱਖ ਕਵਿਤਾ ਵੀ ਭੁਲ ਜਾਂਦਾ ਹੈ। ਚੁਪ ਰਹਿੰਦਾ ਹੈ। ਜਦੋਂ ਚੁੱਪ ਜ਼ਿਹਨ 'ਚ ਧੱਸ ਜਾਏ ਤਦ ਸਭ ਤਰਕ ਫੁਹਸ਼ ਪ੍ਰਤੀਤ ਹੋਣ ਲੱਗਦੇ ਹਨ। ਉਦੋਂ ਚਿੰਤਨ ਜੁਗਤਾਂ ਈਸਾ ਦੀ ਹਥੇਲੀ 'ਚ ਗੱਡੀਆਂ ਮੇਖਾਂ ਜਾਪਦੀਆਂ ਹਨ। ਉਦੋਂ ਨਾ ਬਾਲੀ ਗਿੱਲ ਨੂੰ ਪਤਾ ਚਲਦਾ ਹੈ ਕਿ ਉਹਦੇ ਵਜੂਦ ਦਾ ਸੱਚ ਕਿੱਥੇ ਹੈ ਅਤੇ ਨਾ ਇਕਬਾਲ ਰਾਮੂਵਾਲੀਆ ਨੂੰ।

# ਤੇ ਤੁਸੀਂ ਲਿਖਿਆ ...

'ਵਤਨ' ਦਾ ਮੈਂ ਬਹੁਤ ਤੀਬਰਤਾ ਨਾਲ ਇੰਤਜ਼ਾਰ ਕਰਦਾ ਰਹਿਨਾਂ ਹਾਂ। ਤੁਹਾਡਾ ਕਨੇਡਾ ਰੰਗਮੰਚ ਵਾਲਾ ਅੰਕ ਤਾਂ ਵਾਕਿਆ ਹੀ ਇਕ ਇਤਿਹਾਸਕ ਦਸਤਾਵੇਜ਼ ਹੈ, ਸਾਂਭ ਕੇ ਰੱਖਣ ਦੀ ਸ਼ੈ। 'ਵਤਨ' ਦੀ ਆਪਣੀ ਹੀ ਦਿਖ ਹੈ ਤੇ ਇਕ ਸਾਹਿਤਕ ਪਹਿਚਾਨ। ਆਮ ਤੌਰ ਤੇ ਪਰਚਿਆਂ ਵਿਚੋਂ ਕਿਸੇ ਨਾ ਕਿਸੇ ਸਥਾਪਿਤ ਪਰਚੇ ਦੀ ਝਲਕ ਜਾਂ ਪ੍ਰਭਾਵ ਨਜ਼ਰ ਆਉਂਦਾ ਹੈ ਪਰ 'ਵਤਨ' ਅਸਲੋਂ ਹੀ ਸੱਜਰਾ ਤੇ ਨਵਾਂ ਨਰੋਆ ਲੱਗਦਾ ਹੈ। ਅਪਰੈਲ-ਜੂਨ ਅੰਕ ਵਿਚ ਮੈਨੂੰ ਸੁਰਜੀਤ ਕਲਸੀ ਦੀ ਕਹਾਣੀ 'ਸ਼ੱਕ ਦਾ ਡੰਗ' ਬਹੁਤ ਅਸਰਦਾਰ ਲੱਗੀ ਹੈ। ਕਹਾਨੀ ਦੀ ਸਾਦਗੀ ਅੰਦਰ ਹੀ ਡੂੰਘਾ ਪ੍ਰਭਾਵ ਹੈ। ਨਾਟਕ 'ਹਵੇਲੀਆਂ ਤੇ ਪਾਰਕਾਂ' ਵਿਚ ਪਾਰਕ ਦੀ ਇਕ ਘਟਨਾ ਹੀ ਕਿੰਨਾ ਕੁਝ ਸਮੇਟੀ ਬੈਠੀ ਹੈ। ਪਾਤਰਾਂ ਦੀ ਮਾਨਸਿਕਤਾ ਤੇ ਉਦਰੇਵਾਂ ਦਿਲ ਤੇ ਬਹੁਤ ਅਸਰ ਕਰਦਾ ਹੈ। ਸੰਵਾਦ ਬਹੁਤ ਚੰਗੇ ਤੇ ਦਿਲਚਸਪ ਹਨ। ਮੇਰੇ ਵਲੋਂ ਸਾਧੂ ਤੇ ਸੁਖਵੰਤ ਹੁੰਦਲ ਨੂੰ ਮੁਬਾਰਕਵਾਦ। ਲਾਲਾ ਹਰਦਿਆਲ ਦੀਆਂ ਲਿਖਤਾਂ ਦਾ ਅਨੁਵਾਦ ਬਹਤ ਵਧੀਆ ਹੁੰਦਾ ਹੈ। ਖਾਸ ਤੌਰ ਤੇ ਇਹੋ ਜਿਹੇ ਫਲਸਫਾ ਵੂਰਨ ਲੇਖਾਂ ਦੇ ਅਨੁਵਾਦ ਨੂੰ ਪੜ੍ਹਨਯੋਗ ਬਨਾਉਣਾ ਭਾਸ਼ਾ ਦਮਿੁਹਾਰਤ ਤੋਂ ਬਿਨ੍ਹਾਂ ਹੋਣਾ ਸੰਭਵ ਨਹੀਂ - ਇਹਦੇ ਲਈ ਅਮਨਪਾਲ ਸਾਰਾ ਦੀ ਸਮਝ ਤੇ ਮਿਹਨਤ ਵਧਾਈ ਦੀ ਪਾਤਰ ਹੈ। ਪਿਛਲੇ ਅੰਕ ਵਿਚ ਅਮਨਪਾਲ ਸਾਰਾ ਦੀ ਮਕਸਦ ਕਹਾਣੀ ਵੀ ਮੈਨੂੰ ਚੰਗੀ ਲੱਗੀ ਸੀ। ਹਰ ਵਾਰ ਦੂਸਰੀਆਂ ਵਿਦੇਸ਼ੀ ਭਾਸ਼ਾਵਾਂ ਦੇ ਲੇਖਕਾਂ ਨੂੰ ਅਨੁਵਾਦ ਕਰਨਾ ਵੀ ਪਰਚੇ ਦੇ ਮਿਆਰ ਨੂੰ ਵਧਾਉਂਦਾ ਹੈ, ਜਿਵੇਂ ਇਸ ਵਾਰ ਚੀਫ ਬੈਵ ਸੈਲਰਜ਼ ਨੂੰ ਪੇਸ਼ ਕਰਨਾ। ਸ਼ਸ਼ੀ ਸਮੁੰਦਰਾ ਦੀਆਂ ਕਵਿਤਾਵਾਂ ਹਮੇਸ਼ਾਂ ਮੈਨੂੰ ਪਸੰਦ ਰਹੀਆਂ ਹਨ।

**ਅਮਰੀਕ ਗਿੱਲ, ਬੰਬਈ।**

'ਵਤਨ'-12 ਵਿਚ ਸੋਹਣ ਸਿੰਘ ਪੂੰਨੀ ਨੇ ਮੇਰੇ ਲੇਖ ਵਿਛੋੜੇ ਦਾ ਸਾਕਾ ('ਵਤਨ'-11) ਦੀਆਂ ਇਤਿਹਾਸ ਦੀਆਂ ਤਰੁੱਟੀਆਂ ਬਿਲਕੁਲ ਸਹੀ ਫੜੀਆਂ ਹਨ। ਇਨ੍ਹਾਂ ਨੂੰ 'ਇਤਿਹਾਸਕ' ਤਰੁੱਟੀਆਂ ਲਿਖ ਕੇ ਸੋਹਣ ਨੇ ਮੇਰੇ ਨਾਲ ਕਾਫੀ ਲਿਹਾਜ਼ ਕੀਤਾ ਲੱਗਦਾ ਹੈ। ਸਿੱਖਾਂ ਦੀ ਅੰਗਰੇਜ਼ਾਂ ਭਗਤੀ ਵਾਲਾ ਦਾਗੀ ਪੱਖ ਹੁਣ ਤੱਕ ਕਿਸੇ ਨੇ ਉਘਾੜਿਆ ਨਹੀਂ। ਇਥੋਂ ਤੱਕ ਕਿ ਹਰਕਿਸ਼ਨ ਸਿੰਘ ਸੁਰਜੀਤ ਨੇ 1984 ਪਿਛੋਂ ਲਿਖੇ ਆਪਣੇ ਲੇਖ 'ਪੰਜਾਬ ਦਾ ਸਬਕ' 'ਚ ਸਿੱਖਾਂ ਦੀਆਂ ਕੁਰਬਾਨੀਆਂ ਦੇ ਨਾਲ-ਨਾਲ ਓਨੀਆਂ ਹੀ ਵੱਡੀਆਂ ਗ਼ਦਾਰੀਆਂ ਦਾ ਨਿਗਮਾ ਨਹੀਂ ਪਾਇਆ ਸੀ।

ਓਦਾਂ ਮੇਰੇ ਲੇਖ ਦਾ ਮਕਸਦ ਇਤਿਹਾਸ ਲਿਖਣਾ ਨਹੀਂ ਸੀ, ਸਗੋਂ ਵਿਛੋੜੇ ਦੇ ਬਹੁਤ ਭਾਵੁਕ ਵਿਸ਼ੇ ਨੂੰ ਪੰਜਾਬੀ ਮਾਨਸਿਕਤਾ ਵਿਚ ਪਏ ਹਜ਼ਾਰਾਂ ਫ਼ੌਜੀਆਂ ਦੀ ਅਜਾਈਂ ਕੁਰਬਾਨੀ ਦੇ ਚਿੱਥ ਨੂੰ ਇਤਿਹਾਸ ਦੇ ਚਲਾਵੇਂ ਹਵਾਲੇ 'ਚ ਪੇਸ਼ ਕਰਨਾ ਸੀ। ਲੇਖ ਲਿਖਦਿਆਂ ਮੈਂ ਏਸ ਕਿਤਾਬ ਦਾ ਸਹਾਰਾ ਲਿਆ ਸੀ: The Indian Army of the Empress 1861-1903, Alan Harfield, Spellmont, 1990- ਇਸੇ ਕਾਰਨ ਮੈਂ ਗੱਲ 1860 ਤੋਂ ਸ਼ੁਰੂ ਕੀਤੀ। ਦੂਜੀ ਜੰਗ ਵਿਚ ਪੰਦਰਾਂ ਲੱਖ ਹਿੰਦੁਸਤਾਨੀਆਂ ਨੇ ਹਿੱਸਾ ਲਿਆ ਸੀ, ਨਾ ਕਿ ਨਿਰੇ ਸਿੱਖਾਂ ਨੇ। ਜਦ ਕਿਤੇ ਮੇਰੀ ਅਗਲੀ ਕਿਤਾਬ ਛਪੀ ਤਾਂ ਮੈਂ ਇਹ ਸਾਰੀਆਂ ਭੁੱਲਾਂ ਸੁਧਾਰ ਲਵਾਂਗਾ।

ਸਾਧੂ ਦੀ ਕਿਤਾਬ 'ਰਿਸ਼ਤੇ ਦਰਿਆਵਾਂ ਦੇ' ਦੀ ਕੀਤੀ ਪੜਚੋਲ ਤੋਂ ਮੈਮ ਬਲਦੇਵ ਦੂਹੜੇ ਦੀ ਦਿਬ ਦ੍ਰਿਸ਼ਟੀ ਦਾ ਕਾਇਲ ਹੋ ਗਿਆ ਹਾਂ। ਕੁਝ ਸਤਰਾਂ 'ਚ ਹੀ ਇਹਨੇ ਮੇਰੇ ਮਨ ਅਤੇ ਮੇਰੀ ਕਵਿਤਾ ਦਾ ਵੀ ਐਕਸਰੇ ਖਿੱਚ ਦਿੱਤਾ। ਦਿਲਗੀਰੀ ਵਾਲਾ ਤੇ ਪਿਆਰ ਭੁੱਖ ਵਾਲਾ ਪੱਖ ਦਰਸਾ ਕੇ ਇਹਨੇ ਮੇਰੀ ਦੁਖਦੀ ਰਗ ਤੇ ਹੱਥ ਰੱਖਿਆ ਹੈ। ਮੈਨੂੰ ਮਾਣ ਹੋਇਆ ਕਿ ਕੋਈ ਮੈਨੂੰ ਏਨਾ ਵੀ ਸਮਝ ਸਕਦਾ ਹੈ। ਬਲਦੇਵ ਦੀਆਂ ਸਮੂਹੇ ਪੰਜਾਬੀ ਸਾਹਿਤ ਬਾਰੇ ਹੋਰ ਇਹੋ ਜਿਹੀਆਂ ਲਿਖਤਾਂ ਪੜ੍ਹਦੇ ਰਹਿਣ ਨੂੰ ਮੇਰਾ ਦਿਲ ਕਰਦਾ ਹੈ।

**ਅਮਰਜੀਤ ਚੰਦਨ, ਲੰਦਨ**

ਪੜ੍ਹੇ ਲਿਖੇ ਪੰਜਾਬੀ ਲੋਕਾਂ ਵਿਚ ਲਾਲਾ ਹਰਦਿਆਲ ਇਕ ਲੈਂਜੇਂਡ ਹੈ। ਉਸ ਦੀ ਫੋਟੋਗ੍ਰਾਫਿਕ ਯਾਦਦਾਸ਼ਤ ਬਾਰੇ ਕਹਾਣੀਆਂ ਸੁਣਨ ਵਿਚ ਆਉਂਦੀਆਂ ਹਨ। ਉਸ ਦੀ ਪ੍ਰਤਿਭਾ ਅਤੇ ਉਸ ਦੇ ਗਦਰ ਪਾਰਟੀ ਵਿਚ ਕੰਮ ਕਰ ਕੇ, ਪੰਜਾਬੀ ਲੋਕਾਂ ਦੇ ਮਨਾਂ ਵਿਚ ਉਹ ਇਕ ਸਤਿਕਾਰਯੋਗ ਥਾਂ ਰੱਖਦਾ ਹੈ। ਬਾਵਜੂਦ ਅੰਗਰੇਜ਼ੀ ਵਿਚ ਲਿਖਣ ਦੇ ਉਹ ਬਾਕੀ ਹਿੰਦੁਸਤਾਨੀਆਂ ਨਾਲੋਂ ਪੰਜਾਬੀਆਂ ਦੇ ਵਧੇਰੇ ਨੇੜੇ ਹੈ।

ਪਰ ਸ਼ਸਇਦ ਇਸੇ ਕਰ ਕੇ ਉਸ ਦੀ ਲਿਖਤ ਬਾਰੇ ਰੀਵੀਊ ਅਤੇ ਅਧਿਅਨ ਦੇਖਣ ਵਿਚ ਨਹੀਂ ਆਉਂਦੇ। ਉਸ ਦੇ ਫਲਸਫੇ ਨੂੰ ਕਦੇ ਵੀ ਏਨਾ ਨੇੜਿਓਂ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਗਈ ਜਿੰਨੀ ਗੁਰੂ ਨਾਨਕ ਜਾਂ ਗੁਰਬਖਸ਼ ਸਿੰਘ ਦੇ ਫਲਸਫਿਆਂ ਨੂੰ ਸਮਝਣ ਦੀ ਕੀਤੀ ਜਾਂਦੀ ਹੈ। ਇਸ ਦਾ ਕਾਰਨ ਉਸ ਦਾ ਮਾਧਿਅਮ ਵੀ ਹੋ ਸਕਦਾ ਹੈ। ਖੈਰ '"ਵਤਨ" ਵਿਚ ਉਸ ਦੇ ਲੇਖਾਂ ਦਾ ਛਪਣਾ ਇਕ ਛਲਾਘਾਯੋਗ ਕੰਮ ਹੈ। ਇਹ ਉਦਮ ਲਾਲਾ ਹਰਦਿਆਲ ਦੇ ਫਲਸਫੇ ਨੂੰ ਵਿਚਾਰੇ ਜਾਣ ਦਾ ਸਾਧਨ ਬਣ ਸਕਦਾ ਹੈ।

ਹਰਦਿਆਲ ਦਾ ਇਤਿਹਾਸ ਉਤੇ ਲਿਖਿਆ ਲੇਖ ਪੜ੍ਹਿਆ (ਹਿੰਟਸ ਫਾਰ ਸੈਲਫ ਕਲਚਰ, ਸਫਾ 31)। ਬਾਵਜੂਦ ਇਸ ਗੱਲ ਦੇ ਕਿ ਇਹ ਲੇਖ ਗਿਆਨ ਦਾ ਇਕ ਵੱਡਮੁੱਲਾ ਭੰਡਾਰ ਹੈ, ਉਸ ਦੇ 'ਇਤਿਹਾਸ ਦੇ ਫਲਸਫੇ' ਨਾਲ ਸਹਿਮਤ ਹੋਣਾ ਮੁਸ਼ਕਿਲ ਹੈ।

ਉਹ ਇਸ ਲੇਖ ਵਿਚ ਫਲਸਫੇ ਦੇ ਤਕਰੀਬਨ ਸਾਰੇ ਮਸ਼ਹੂਰ ਸਕੂਲਾਂ ਦਾ ਤਰਤੀਬ ਵਾਰ ਆਲੋਚਨਾਤਮਕ ਵਿਸ਼ਲੇਸ਼ਣ ਕਰਦਾ ਹੋਇਆ ਆਪਣੇ ਫਲਸਫੇ ਉਤੇ ਪਹੁੰਚਦਾ ਹੈ। ਉਸ ਦਾ ਤਰਕਸ਼ੀਲ ਵਿਸ਼ਲੇਸ਼ਣ ਉਸ ਦੀ ਪ੍ਰਤਿਭਾ ਦਾ ਇਕ ਸ਼ਾਨਦਾਰ ਸਬੂਤ ਹੈ। ਪਰ ਉਸ ਦੇ ਆਪਣੇ ਫਲਸਫੇ ਵਿਚ ਸਮੱਸਿਆ ਹੈ। ਉਹ ਇਤਿਹਾਸ ਦੀ ਤਰੱਕੀ ਦਾ ਰਹੱਸ ਵਿਅਕਤੀ ਵਿਚ ਢੂੰਡਦਾ ਹੈ। ਇਸ ਤੋਂ ਅੱਗੇ ਜਾ ਕੇ ਉਹ ਵਿਅਕਤੀਗਤ ਸ਼ਖਸੀਅਤ ਨੂੰ ਸਾਰੇ ਇਤਿਹਾਸ - 'ਮਨੁੱਖੀ ਸਭਿਅਤਾ ਦੇ ਸਮੁੱਚੇ ਵਿਕਾਸ' - ਦਾ ਸੋਮਾ ਦਸਦਾ ਹੈ। ਉਹ ਕਹਿੰਦਾ ਹੈ, "ਤੁਸੀਂ ਉਤਸ਼ਾਹ ਅਤੇ ਤਾਕਤ ਨਾਲ ਸਿਹਤ, ਖ਼ੂਬਸੂਰਤੀ, ਗਿਆਨ, ਚੰਗਿਆਈ, ਪਿਆਰ ਅਤੇ ਸ਼ਾਂਤੀ ਲਈ ਕੰਮ ਕਰ ਸਕਦੇ ਹੋ, ਇਉਂ ਤੁਸੀਂ ਤਰੱਕੀ ਨੂੰ ਯਕੀਨੀ ਬਣਾ ਸਕਦੇ ਹੋ।" (ਸਫਾ 76) ਫਿਰ ਉਹ ਕਹਿੰਦਾ ਹੈ, "ਸਭਿਅਤਾ ਨੂੰ ਬਾਗ ਨਾਲ ਤੁਲਣਾ ਦਿੱਤੀ ਜਾਵੇ ਤਾਂ ਸ਼ਖਸੀਅਤ ਬਾਗਵਾਨ ਹੈ।" (ਸਫਾ 65)

ਇਹ ਫਲਸਫਾ ਇਤਿਹਾਸ ਨੂੰ ਵਿਅਕਤੀਗਤ ਸ਼ਖਸੀਅਤ ਦੀ ਚੇਤੰਨ ਸ਼ੁਭ-ਇੱਛਾ ਦੇ ਅਧੀਨ ਦਸਦਾ ਹੈ। ਪਰ ਮਾਰਕਸ, ਐਂਗਲਜ਼ ਅਤੇ ਅਸਿੱਧੇ ਤੌਰ ਤੇ ਹੇਗਲ, ਕਾਂਟ, ਹੋਣੀਵਾਦੀ, ਅਧਿਆਤਮਵਾਦੀ ਆਦਿ ਬਹੁਤ ਸਾਰੇ ਸਕੂਲ ਇਸ ਚੇਤੰਨ ਕਾਬੂ ਦੇ ਵਿਰੁੱਧ ਹਨ। ਇਤਿਹਾਸ ਵੀ ਇਸ ਗੱਲ ਦੇ ਸਪੱਸ਼ਟ ਸਬੂਤਾਂ ਨਾਲ ਭਰਿਆ ਪਿਆ ਹੈ ਕਿ ਇਤਿਹਾਸ ਵਿਅਕਤੀਗਤ ਇੱਛਾ ਤੋਂ ਬਾਹਰ ਤਾਂ ਹੈ ਹੀ ਸਗੋਂ ਅਜੇ ਤੱਕ ਇਹ ਇਨਸਾਨ ਦੀ ਸਮੂਹਕ ਇੱਛਾ ਦੇ ਕਾਬੂ ਵਿਚ ਵੀ ਨਹੀਂ ਹੈ, ਖਾਸ ਕਰ ਜਦੋਂ ਇਨਸਾਨੀ ਇਛਾਵਾਂ ਇਕ ਦੂਜੇ ਨਾਲ ਹਿੱਤਾਂ ਦਾ ਦਵੰਦ ਰੱਖਦੀਆਂ ਹਨ। ਸਾਰੇ ਸਬੂਤ ਦਸਦੇ ਹਨ ਕਿ ਇਹ ਅਜੇ ਤੱਕ ਇਕ ਸ੍ਵੈ-ਚਾਲਕ ਵਿਕਾਸ਼ਵਾਦੀ ਵਰਤਾਰਾ ਹੈ। ਮੇਰਾ ਆਪਣਾ ਵਿਚਾਰ ਹੈ ਕਿ ਜਦ ਤੱਕ ਇਸ ਦਾ ਮੁੱਢਲਾ ਸੋਮਾ, 'ਇਨਸਾਨੀ ਉਤਪਤੀ' ਇਨਸਾਨ ਦੇ ਕਾਬੂ ਵਿਚ ਨਹੀਂ ਆਉਂਦੀ ਉਨਾਂ ਚਿਰ ਉਤਪਾਦਨ ਦੇ ਸਾਧਨਾਂ ਦਾ ਵਿਕਾਸ਼ ਚਲਦਾ ਰਹੇਗਾ ਅਤੇ ਯੁੱਗ ਬਦਲਦੇ ਰਹਿਣਗੇ। ਹਰ ਨਵੇਂ ਪੜਾਅ ਉਤੇ ਨਵੀਆਂ ਸਭਿਆਤਾਵਾਂ ਹੋਂਦ ਵਿਚ ਆਉਂਦੀਆਂ ਰਹਿਣਗੀਆਂ। ਉਤਪਤੀ ਅਤੇ ਉਤਪਾਦਨ ਦਾ ਦਵੰਦਾਤਮਕ ਵਿਕਾਸ਼ ਇਤਿਹਾਸ ਦੀ ਅਨੰਤਗਤੀ ਦਾ ਸੋਮਾ ਹੈ ਅਤੇ ਜਦ ਤੱਕ ਇਹ ਕਾਇਮ ਹੈ ਇਨਸਾਨ ਦੀਆਂ ਸ਼ੁੱਭ-ਇਛਾਵਾਂ ਅਤੇ ਆਦਰਸ਼ਵਾਦੀ ਸੁਪਨੇ ਕੁਦਰਤਵਾਦੀ ਅਤੇ ਮਾਦਕ ਤਾਕਤਾਂ ਦੇ ਸਾਹਮਣੇ ਕੋਈ ਜ਼ੋਰ ਨਹੀਂ ਰੱਖਦੇ।

ਖੈਰ ਹਰਦਿਆਲ ਦੇ ਗਿਆਨ ਦੀ ਵਿਸ਼ਾਲਤਾ ਅਤੇ ਉਸਦੀ ਸੋਚ ਦੀ ਤਰਕਸ਼ੀਲਤਾ ਯਕੀਨਨ ਤੌਰ ਤੇ ਸ਼ਲਾਘਾਯੋਗ ਹੈ।

**ਬਲਦੇਵ ਦੂਹੜੇ, ਸਰੀ।**

'ਵਤਨ' ਦੀ ਹਮੇਸ਼ਾਂ ਹੀ ਉਡੀਕ ਰਹਿੰਦੀ ਹੈ। ਅਪਰੈਲ-ਜੂਨ ਦਾ ਅੰਕ ਮਿਲਿਆ, ਬਹੁਤ ਪਸੰਦ ਆਇਆ। 'ਹਵੇਲੀਆਂ ਤੇ ਪਾਰਕਾਂ' ਖਾਸ ਤੌਰ ਤੇ ਪਸੰਦ ਆਇਆ। ਜਾਣਕਾਰੀ ਭਰਪੂਰ ਲੇਖ ਬਹੁਤ ਵਧੀਆ ਹੁੰਦੇ ਹਨ। ਉਮੀਦ ਹੈ ਕਿ 'ਵਤਨ' ਇਸੇ ਤਰ੍ਹਾਂ ਹੀ ਚੜ੍ਹਦੀ ਕਲਾ ਵੱਲ ਜਾਂਦਾ ਰਹੇਗਾ।

**ਹਰਪਾਲ ਸਿੱਧੂ, ਟਰਾਂਟੋ।**

'ਵਤਨ' ਦੇ ਮਿਆਰ ਦੀ ਜਿਤਨੀ ਤਾਰੀਫ ਕਰਾਂ ਕਮ ਹੈ। ਪਹਿਲਾਂ ਵੀ ਕਈ ਵਾਰ ਪਰਚਾ ਪੜ੍ਹਿਆ ਸੀ ਪਰ ਤੁਹਾਡੀ ਸੁਲਝੀ ਸ਼ਖਸੀਅਤ ਤੇ ਅਦਬ ਨੂੰ ਸਮਰਪਿਤ ਭਾਵਨਾਂਵਾਂ ਦੀ ਸਾਕਸ਼ਾਤ ਤਸਵੀਰ ਤੱਕ ਕੇ ਹੁਣ ਉਸ ਰੋਸ਼ਨੀ ਵਿਚ 'ਵਤਨ' ਦਾ ਰੰਗ ਹੋਰ ਵੀ ਨਿਖਰ ਕੇ ਰੂਪਮਾਨ ਹੋਣ ਲੱਗਿਆ ਹੈ। ਪੰਜਾਬੀ ਮੇਲੇ 'ਚ ਪ੍ਰਸਤੁਤ ਕੀਤੇ ਨਾਟਕਾਂ 'ਹਵੇਲੀਆਂ ਤੇ ਪਾਰਕਾਂ' ਤੇ 'ਕਿਹਦਾ ਵਿਆਹ' ਬੇਹੱਦ ਚੰਗੇ ਲੱਗੇ। ਇਸ ਲਈ ਜਿਥੇ ਤੁਹਾਡੀ ਕਲਾਕਾਰ ਟੀਮ ਨੂੰ ਬਹੁਤ ਬਹੁਤ ਵਧਾਈ ਉਥੇ ਤੁਹਾਡੀ ਕਲਮ ਨੂੰ ਵੀ ਬਾਅਦਬ ਪ੍ਰਣਾਮ!!

**ਉਂਕਾਰਪ੍ਰੀਤ ਸਿੰਘ, ਟਰਾਂਟੋ**

ਪਰਚਾ ਲਗਾਤਾਰ ਤੇ ਵਧੀਆ ਕੱਢਣ ਲਈ ਤੁਸੀਂ ਵਧਾਈ ਦੇ ਪਾਤਰ ਹੋ। ਪਿਛਲੇ ਪਰਚੇ ਵਿਚ ਸਾਰੇ ਹੀ ਲੇਖ ਤੇ ਕਵਿਤਾਵਾਂ ਵਧੀਆ ਸਨ। ਪਰ ਮੇਰੇ ਖਿਆਲ ਵਿਚ ਅਮਰਜੀਤ ਚੰਦਨ ਤੇ ਸ਼ਸ਼ੀ ਸਮੁੰਦਰਾ ਦੀ ਵਾਧੂ ਦੀ ਲੜਾਈ ਨੂੰ ਅੱਗੇ ਨਾ ਵਧਾਓ ਤਾਂ ਚੰਗੀ ਗੱਲ ਹੈ।

**ਅਮਰੀਕ ਖਡਾਲੀਆ, ਕੈਲੇਫੋਰਨੀਆ**

---

## ਗਜ਼ਲ

### ਪ੍ਰੀਤਮ ਸਿੰਘ ਧੰਜਲ

ਇਨ੍ਹਾਂ ਰੂਹਾਂ ਨੇ ਤੁਰ ਜਾਣਾ, ਇਨ੍ਹਾਂ ਜਿਸਮਾਂ ਨੇ ਮਰ ਜਾਣਾ,
ਕਿਸੇ ਕਾਰਣ ਦੇ ਸਿਰ ਉੱਤੇ ਕੋਈ ਇਲਜ਼ਾਮ ਧਰ ਜਾਣਾ।

ਕਈ ਉਪਜਣ ਤੋਂ ਬਿਨਸਣ ਤੱਕ ਦੇ ਅਣਜਾਣ ਰਾਹਾਂ 'ਤੇ,
ਕਦੀ ਰੋਂਦੇ, ਕਦੀ ਹੱਸਦੇ ਹੋਏ ਜਿਸਮਾਂ ਗੁਜ਼ਰ ਜਾਣਾ।

ਜਿਨ੍ਹਾਂ ਬੇਸਮਝ ਰੂਹਾਂ ਨੂੰ ਕਦੀ ਸੰਤੋਖ ਨਹੀਂ ਆਉਂਦਾ,
ਉਨ੍ਹਾਂ ਖੁੱਦ ਵੀ ਦੁਖੀ ਰਹਿਣਾ, ਜ਼ਮਾਨੇ ਨੂੰ ਵੀ ਕਰ ਜਾਣਾ।

ਹਰ ਰੂਹ ਆਪਣੇ ਮਤਲਬ ਦੇ ਤਨ ਨੂੰ ਭਾਲ ਲੈਂਦੀ ਏ,
ਜਿਨ੍ਹੇ ਉਸ ਦੀ ਖ਼ੁਸ਼ੀ ਦੇ ਵਾਸਤੇ ਹਰ ਦੁੱਖ ਜਰ ਜਾਣਾ।

ਜਦੋਂ ਚਾਹੁੰਦੇ ਹੋਏ ਵੀ ਦੋ ਬਦਨ ਮਿਲ ਬੈਠ ਨਹੀਂ ਸਕਦੇ,
ਤਾਂ ਦੋ ਰੂਹਾਂ ਦੇ ਸਿਮਟਣ ਲਈ, ਉਨ੍ਹਾਂ ਜਿਸਮਾਂ ਬਿਖਰ ਜਾਣਾ।

ਉਹ ਰੂਹ ਖ਼ੁਦ ਵੀ ਤੜਪਦੀ ਹੈ ਤੇ ਸੱਜਣਾਂ ਨੂੰ ਰੁਆਉਂਦੀ ਹੈ,
ਕਿ ਜਿਹੜੀ ਰੂਹ ਨੂੰ ਪੈਂਦਾ ਏ ਏਥੋਂ ਬੇਖ਼ਬਰ ਜਾਣਾ।

ਸੱਭ ਰੂਹਾਂ ਦੀ ਆਪਣੀ ਆਪਣੀ ਤਾਸੀਰ ਹੁੰਦੀ ਏ,
ਕਿਸੇ ਨੇ ਜ਼ਖ਼ਮ ਕਰ ਜਾਣਾ, ਕਿਸੇ ਨੇ ਜ਼ਖ਼ਮ ਭਰ ਜਾਣਾ।

ਅਜੇ ਤੱਕ ਰੂਹਾਂ ਨੇ ਵੀ ਏਸ ਗੱਲ ਦਾ ਭੇਦ ਨਹੀਂ ਪਾਇਆ,
ਕਿ ਇਹਨਾਂ ਕਿਧਰੋਂ ਆਉਣਾ ਏਂ ਤੇ ਏਥੋਂ ਕਿਧਰ ਜਾਣਾ।

ਅਮਰ ਰੂਹਾਂ ਨੇ ਉਹ ਜਿਨ੍ਹਾਂ ਨੂੰ ਤਨ ਦੀ ਲੋੜ ਨਹੀਂ ਰਹਿੰਦੀ,
ਉਹਨਾਂ ਸੱਚ ਵਾਸਤੇ ਸਿਖਿਆ ਨਹੀਂ ਦੁਨੀਆਂ ਤੋਂ ਡਰ ਜਾਣਾ।

ਉਪਾਧਾਂ ਨੇ ਜੁਦਾ ਕੀਤਾ ਏ ਰੂਹ ਨੂੰ ਮੂਲ ਦੇ ਨਾਲੋਂ
ਇਹਨੂੰ ਏਨਾ ਵੀ ਚੇਤਾ ਨਹੀਂ ਕਿ ਇਸ ਨੇ ਮੁੜ ਕੇ ਘਰ ਜਾਣਾ।

ਨਿਰਮਲ ਰੂਹ ਨੂੰ ਹੀ ਤਾਂ ਸਿਆਣੇ ਰੱਬ ਕਹਿੰਦੇ ਨੇ,
ਰੱਬ ਦੀ ਖੋਜ ਦੇ ਵਿਚ ਛੱਡ ਦੇ ਤੂੰ ਦਰ-ਬ-ਦਰ ਜਾਣਾ।

ਆਸਾਵੰਤ ਰੂਹਾਂ ਨੂੰ ਸਮਾ ਵੀ ਮਾਰ ਨਹੀਂ ਸਕਦਾ,
ਨਵੀਂ ਦੁਨੀਆਂ ਵਸਾ ਲੈਣੀ, ਇਹਨਾਂ ਜਦ ਵੀ ਕਿਧਰ ਜਾਣਾ।

ਖ਼ਬਰ ਰੱਖੀਂ ਐ ਪ੍ਰੀਤਮ! ਕਿ ਕਿਸੇ ਦੀ ਰੂਹ ਨਾ ਮਰ ਜਾਵੇ,
ਓਦੋਂ ਕੁਝ ਵੀ ਨਹੀਂ ਰਹਿਣਾ, ਜਦੋਂ ਰੂਹਾਂ ਨੇ ਮਰ ਜਾਣਾ।

**ਸੂਚਨਾ**

ਓਨਟੈਰੀਓ ਦੀ ਪੰਜਾਬੀ ਕਵਿਤਾ ਬਾਰੇ ਇਕ ਕਿਤਾਬ ਤਿਆਰ ਹੋ ਰਹੀ ਹੈ। ਕਵਿਤਾ ਲਿਖਣ ਵਾਲਿਆਂ ਨੂੰ ਸੂਚਨਾ ਦਿੱਤੀ ਜਾਂਦੀ ਹੈ ਕਿ ਉਹ ਇਸ ਇਤਿਹਾਸਕ ਯਾਦਗਾਰ ਲਈ ਆਪਣੀਆਂ ਦੋ ਰਚਨਾਵਾਂ ਹੇਠ ਲਿਖੇ ਪਤੇ ਦੇ ਭੇਜ ਦੇਣ:

ਪ੍ਰੀਤਮ ਸਿੰਘ ਸਿੰਘ ਧੰਜਲ
P.O.Box 63123 , Dundas, Ontario L9H 4H0

ਜੇ ਤੁਸੀਂ ਵਤਨ ਪੜ੍ਹਨਾ ਪਸੰਦ ਕਰਦੇ ਹੋ ਤਾਂ ਇਹ ਆਪਣੇ ਦੋਸਤਾਂ ਨੂੰ ਵੀ ਜ਼ਰੂਰ ਪੜ੍ਹਨ ਲਈ ਦਿਓ। ਵਤਨ ਭਾਰਤ ਵਿਚ ਵਸਣ ਵਾਲੇ ਆਪਣੇ ਦੋਸਤਾਂ ਮਿੱਤਰਾਂ ਲਈ ਤੋਹਫੇ ਵਜੋਂ ਭੇਜੋ। ਭਾਰਤ ਬੈਠੇ ਬਹੁਤ ਸਾਰੇ ਲੋਕ ਵਤਨ ਪੜ੍ਹਨਾ ਚਾਹੁੰਦੇ ਹਨ ਪਰ ਸਾਡੇ ਕੋਲ ਉਹਨਾਂ ਨੂੰ ਪਰਚਾ ਭੇਜਣ ਦੀ ਹਿੰਮਤ ਨਹੀਂ। ਆਪਣੀ ਜਾਣ ਪਛਾਣ ਵਾਲੇ ਜਾਂ ਆਪਣੀ ਪਸੰਦ ਦੇ ਕਿਸੇ ਲੇਖਕ ਜਾਂ ਬੁੱਧੀਜੀਵੀ ਨੂੰ ਪਰਚਾ ਲਗਵਾ ਦੇਵੋ। ਇਸ ਸੰਬੰਧੀ ਹੋਰ ਜਾਣਕਾਰੀ ਲਈ ਵਤਨ ਨਾਲ ਹੇਠ ਲਿਖੇ ਪਤੇ 'ਤੇ ਸੰਪਰਕ ਕਰੋ:

P.O. Box 67681, Stn. 'O' Vancouver, B.C.
V5W 3V2



# ਗੁਰੀਲਾ ਅਤੇ ਮੀਡੀਆ

## ।।

ਬਲਰਾਜ ਚੀਮਾ

ਵੱਖ ਵੱਖ ਸ਼ਬਦ ਕੋਸ਼ਾਂ ਅਨੁਸਾਰ ਗੁਰੀਲਾ ਸ਼ਬਦ ਦੇ ਅਰਥ ਇਸ ਤਰ੍ਹਾਂ ਦਿੱਤੇ ਗਏ ਹਨ: ਮੱਧ ਅਫਰੀਕਾ ਵਿਚ ਪਾਇਆ ਜਾਂਦਾ ਬੇਹੱਦ ਤਾਕਤਵਾਰ ਤੇ ਵੱਡੇ ਆਕਾਰ ਦਾ ਜੀਵ ਜਿਸ ਨੂੰ ਪਾਲਤੂ ਦੇ ਤੌਰ ਤੇ ਘਰ ਨਹੀਂ ਰੱਖਿਆ ਜਾ ਸਕਦਾ, ਜੋ ਮੁੱਖ ਤੌਰ ਤੇ ਸ਼ਾਕਾਹਾਰੀ ਅਰਥਾਤ ਵੈਸ਼ਨੂ ਹੈ। ਸੁਭਾਅ ਅਨੁਸਾਰ ਭਾਈਚਾਰੇ ਵਿਚ ਰਹਿਣ ਵਾਲਾ ਹੁੰਦਾ ਹੈ। ਜੇ ਇਸ ਨੂੰ ਸਤਾਇਆ ਜਾਵੇ ਤਾਂ ਖਤਰਨਾਕ ਵੀ ਹੋ ਸਕਦਾ ਹੈ।

ਅੱਜ ਦੇ ਸਿਆਸੀ ਹਿੱਤਾਂ ਤੇ ਸਮਾਚਾਰ ਏਜੰਸੀਆਂ ਦੀ ਮਿਲਵੀਂ ਸਿਰਜਣਾਤਮਿਕ ਕੁਸ਼ਲਤਾ ਅਤੇ ਕਲਮੀ ਕੌਤਕ ਕਾਰਨ ਇਸ ਸ਼ਬਦ ਦੇ ਅਰਥ ਜੰਗਲੀ ਵਾਤਾਵਰਨ ਵਿਚੋਂ ਚੱਲ ਕੇ ਮਨੁੱਖੀ ਸਮਾਜ ਵਿਚ ਘੁਸ ਆਏ ਹਨ। ਅਸਲ ਵਿਚ ਗੁਰੀਲਾ ਸ਼ਬਦ ਦਾ ਮਨੁੱਖੀ ਰਿਸ਼ਤਿਆਂ ਵਿਚ ਚੁਪ ਚੁਪੀਤੇ ਦਾਖਲਾ ਆਪਣੇ ਆਪ ਵਿਚ ਇਕ ਤਰ੍ਹਾਂ ਦੀ (ਪੱਛਮੀ ਸਮਾਚਾਰ ਏਜੰਸੀਆਂ ਦੇ ਦਿੱਤੇ ਅਰਥਾਂ ਅਨੁਸਾਰ) ਗੁਰੀਲਾ ਕ੍ਰਿਆ ਹੈ। ਇਹ ਕੋਈ ਘੱਟ ਗੁਰੀਲਾਪਣ ਨਹੀਂ ਕਿ ਇਹ ਅਰਥ ਜਾਂ ਕਹੋ ਅਨਰਥ ਦੱਬੇ ਪੈਰੀਂ ਸਿਆਸੀ ਤੇ ਸਮਾਚਾਰ ਏਜੰਸੀਆਂ ਦੇ ਹਿੱਤਾਂ ਦੀਆਂ ਗੁਰੀਲਾ ਚਾਲਾਂ ਰਾਹੀਂ ਸਿਰਕ ਕੇ ਆਮ ਲੋਕਾਂ ਦੀ ਬੋਲਚਾਲ ਵਿਚ ਪ੍ਰਵੇਸ਼ ਕਰ ਗਏ ਹਨ।

ਅਣ-ਮਿੱਥਿਆਂ ਸਮਿਆਂ ਤੋਂ ਗੁਰੀਲਾ ਜੰਗਲਾਂ ਵਿਚ ਸੁਭਾਵਕ ਹੀ ਆਪਣੇ ਭਾਈਚਾਰੇ ਨਾਲ ਜੀਵਨ ਬਤੀਤ ਕਰਦਾ ਆ ਰਿਹਾ ਸੀ ਪਰ ਅੱਜ ਦੇ ਸੱਭਿਆ ਮਨੁੱਖ ਨੇ ਆਧੁਨਿਕ ਘਾਤਕ ਅਤੇ ਤਬਾਹੀ ਵਾਲੇ ਹਥਿਆਰਾਂ ਅਤੇ 'ਤਰੱਕੀਪਸੰਦ' ਪਾਲਸੀਆਂ ਅਤੇ ਪ੍ਰੋਗਰਾਮਾਂ ਰਾਹੀਂ ਕੁਦਰਤ ਉੱਤੇ ਕਾਬੂ ਪਾਉਣ ਦੇ ਜੋਸ਼ ਵਿਚ ਗੁਰੀਲੇ ਅਤੇ ਇਸ ਦੇ ਦੂਰ ਨੇੜੇ ਦੇ ਕਈ ਰਿਸ਼ਤੇਦਾਰਾਂ ਦਾ ਲਗਭਗ ਬੀਜ ਨਾਸ਼ ਹੀ ਕਰ ਦਿੱਤਾ ਹੈ। ਅੱਜ ਇਹ ਕੇਵਲ ਚਿੜੀਆਂ ਘਰਾਂ ਦੀਆਂ ਮਜ਼ਬੂਤ ਸਲਾਖਾਂ ਦੀ ਕੈਦ ਵਿਚ ਬੱਚਿਆਂ ਅਤੇ ਉਨ੍ਹਾਂ ਦੇ ਬੱਚਾ ਸੁਭਾਅ ਮਾਪਿਆਂ ਅਤੇ ਬਾਲਗਾਂ ਦੇ ਥੋਥੇ ਮਨਪਰਚਾਵੇ ਤੇ ਉਤਸੁਕਤਾ ਦਾ ਕੇਂਦਰ ਬਣਿਆ ਦਿਸਦਾ ਹੈ। ਆਮ ਤੌਰ ਤੇ ਮਨੁੱਖ ਕਿਸੇ ਜੁਰਮ ਕਰਕੇ ਕੈਦ ਹੁੰਦਾ ਹੈ ਪਰ ਗੁਰੀਲੇ ਨੂੰ ਕੈਦ ਵਿਚ ਸੁੱਟਣ ਲਈ ਇਸ ਦੀ ਹੋਂਦ ਤੇ ਇਸ ਦਾ ਵਜੂਦ ਹੀ ਇਕ ਜੁਰਮ ਬਣ ਗਿਆ ਹੈ। ਭਾਂਵੇਂ ਉਸ ਅੰਦਰ ਵੀ ਭਾਵਨਾਵਾਂ ਹਨ, ਅੱਖਾਂ, ਮੂੰਹ, ਨੱਕ ਹੈ ਉਵੇਂ ਹੀ ਜਿਵੇਂ ਮਨੁੱਖਾਂ ਅੰਦਰ। ਪਰ ਮਨੁੱਖ ਏਨ੍ਹਾਂ ਪਸ਼ੂ ਹੈ ਕਿ ਆਪਣੀ ਨਸਲ ਜਾਂ ਰਲਦੀ ਮਿਲਦੀ ਨਸਲ ਨੂੰ ਕਿਸੇ ਫਰਜ਼ੀ ਜੁਰਮ ਅਧੀਨ ਮਾਰ ਮੁਕਾਉਣ ਤੇ ਸਜ਼ਾ ਦੇਣ ਤੋਂ ਨਹੀਂ ਝਿਜਕਦਾ।

ਜਿਵੇਂ ਕੋਈ ਬੇਬਸ ਤੇ ਬੇਦੋਸ਼ ਕੈਦੀ ਅੰਦਰੋਂ ਅੰਦਰ ਮੁਨਸਫ ਨੂੰ ਕੋਸ ਰਿਹਾ ਹੋਵੇ ਉਵੇਂ ਹੀ ਇਹ ਹਨ੍ਹੇਰੇ ਭਵਿੱਖ ਤੇ ਕਾਲੀ ਕੈਦ-ਕੋਠੜੀ ਵਿਚ ਸੱਤਾਹੀਨ ਅਤੇ ਅਰਧ-ਮੁਰਦਾ ਹਾਲਤ ਵਿਚ ਬੇਆਸ ਤਕਣੀ ਰਾਹੀਂ ਮਨੁੱਖ ਦੇ ਇਨਸਾਫ ਉਤੇ ਬਿਨਾਂ ਬੋਲੇ ਟਿਪਣੀ ਕਰ ਰਿਹਾ ਹੁੰਦਾ ਹੈ।

ਪਰ ਜਿਸ ਗੁਰੀਲੇ ਬਾਰੇ ਮੈਂ ਅੱਜ ਗੱਲ ਕਰਨੀ ਚਾਹੁੰਦਾ ਹਾਂ ਉਸ ਦਾ ਇਸ ਗੁਰੀਲੇ ਨਾਲ ਨਾਂ ਤੋਂ ਵੱਧ ਕੋਈ ਰਿਸ਼ਤਾ ਨਹੀਂ। ਅੱਜ ਦੇ ਅਭਿਮਾਨ ਭੁਕੰਨੇ ਮਨੁੱਖ ਨੇ ਸ਼ਾਬਦਿਕ ਕੌਤਕ ਰਾਹੀਂ ਫਰਜ਼ੀ ਤੇ ਘਨਾਉਣੇ ਅਰਥਾਂ ਦਾ ਪਹਿਰਾਵਾ ਹਰ ਉਸ ਵਿਰੋਧੀ ਨੂੰ ਪਵਾ ਦਿੱਤਾ ਹੈ ਜੋ ਜ਼ੁਲਮ ਜਾਂ ਧੱਕੇਸ਼ਾਹੀ, ਅਨਿਆਂ ਜਾਂ ਨਾ ਬਰਾਬਰੀ ਦੇ ਵਿਰੁੱਧ ਆਵਾਜ਼ ਜਾਂ ਹਥਿਆਰ ਚੁੱਕਦਾ ਹੈ। ਏਥੋਂ ਤਕ ਕਿ ਗੁਰੀਲਾ ਸ਼ਬਦ ਦੀ ਭੈ-ਭਾਵਨਾਂ ਉੱਕਤ ਦੱਸੇ ਵਿਰੋਧੀਆਂ ਜਾਂ ਵਿਧਰੋਹੀਆਂ ਨਾਲ ਇਸ ਤਰ੍ਹਾਂ ਜੋੜ ਦਿੱਤੀ ਗਈ ਹੈ ਕਿ ਸਾਧਾਰਣ ਸ਼ਹਿਰੀ ਵੀ ਇਸ ਤੋਂ ਭੈ-ਭੀਤ ਹੋਣ ਲੱਗ ਪਿਆ ਹੈ। ਮੀਡੀਏ ਦੀ ਸਿਆਸਤ ਤੇ ਵਿਸ਼ੇਸ਼ ਕਰ ਪੱਛਮੀ ਦੇਸ਼ਾਂ ਵਿਚ ਇਸ ਦੀ ਸਿੱਕੇਬੰਦ ਮਾਨਤਾ ਕਾਰਣ ਅਸਲੀ ਗੁਰੀਲੇ ਨੂੰ ਵੀ ਸ਼ੱਕ ਤੇ ਡਰ ਦੀ ਨਿਗਾਹ ਨਾਲ ਵੇਖਿਆ ਜਾਣ ਲਗ ਪਿਆ ਹੈ। ਕੁਝ ਜੰਗਲੀ ਜਾਨਵਰਾਂ ਵਲੋਂ ਮਨੁੱਖ ਉਤੇ ਚੋਰੀ ਛਿਪੇ ਹਮਲਾ ਕਰਨ ਬਾਰੇ ਕੋਈ ਮਿਸਾਲ ਸੁਨਣ ਜਾਂ ਪੜ੍ਹਣ ਵਿਚ ਨਹੀਂ ਆਈ। ਮੇਰੇ ਵਿਚਾਰ ਵਿਚ ਪੱਛਮੀਂ ਮੀਡੀਏ ਦੇ ਸਭਿਆ ਤੇ ਸੁਚੇਤ ਸਰਦਾਰਾਂ ਤੇ ਉਨ੍ਹਾਂ ਦੇ ਪ੍ਰਤਿਨਿਧ ਪਤਰਕਾਰਾਂ ਨੇ ਗੁਰੀਲੇ ਦੀ ਸ਼ਕਲ ਜਾਂ ਆਕਾਰ ਤੋਂ ਹੀ ਉਸ ਨੂੰ ਭੈ ਦਾ ਚਿੰਨ ਜਾਂ ਰੂਪੱਕ ਬਣਾ ਦਿੱਤਾ ਹੈ ਅਤੇ ਸਰਕਾਰੀ ਤਖਤ ਤੇ ਤਾਕਤ ਨੂੰ ਉਲਟਾਉਣ ਵਾਲੀ ਸ਼ਕਤੀ ਦੀ ਫੱਟੀ ਉਸ ਗਲ ਪਾ ਦਿਤੀ ਗਈ ਹੈ।

14ਵੀਂ ਸਦੀ ਦੇ ਯੂਰਪਵਾਸੀ ਜਾਨ ਖਤਰੇ ਵਿਚ ਪਾ ਕੇ, ਸਮੁੰਦਰ ਪਾਰ ਕਰ ਅਣ-ਖੋਜੀਆਂ ਧਰਤੀਆਂ ਅਤੇ ਉਨ੍ਹਾਂ ਦੇ ਵਸਨੀਕਾਂ ਉੱਤੇ ਉਪਰੀ ਜਿਹੀ ਝਾਤ ਪਾ ਕੇ ਅਤੇ ਲੁੱਟ ਘਸੁੱਠ ਦਾ ਮਾਲ ਲੈ ਕੇ ਆਪਣੇ ਦੇਸ਼ ਨੂੰ ਪਰਤਦੇ ਸਨ ਤੇ ਆਪਣੇ ਦੇਸ਼ ਵਾਸੀਆਂ ਸਾਹਮਣੇ ਨਵਖੋਜੀਆਂ ਧਰਤੀਆਂ ਦੇ ਬਹੁਤ ਭਿਆਨਕ, ਅਜੀਬ ਅਤੇ ਅਕਸਰ ਨਾ ਮੰਨਣਯੋਗ ਨਕਸ਼ੇ ਪੇਸ਼ ਕਰਦੇ ਸਨ। ਇਸ ਤਰ੍ਹਾਂ ਉਹ ਆਪਣੇ ਸਫਰ ਤੇ ਮੁਸ਼ਕਿਲਾਂ ਦਾ ਪ੍ਰਭਾਵ ਸਾਧਾਰਣ ਲੋਕਾਂ ਉਤੇ ਪਾਉਂਦੇ ਹੁੰਦੇ ਸਨ। ਕਈ ਵਾਰੀ ਉਹ ਦੂਜੇ ਦੇਸ਼ਾਂ ਦੇ ਲੋਕਾਂ ਨੂੰ ਮਨੁੱਖੀ ਦਰਜਾ ਵੀ ਦੇਣ ਲਈ ਤਿਆਰ ਨਹੀਂ ਸਨ। ਸਰ ਮੈਂਡੇਵਿਲਮ ਦੇ ਉਸ ਸਮੇਂ ਦੇ ਸਫਰਨਾਮੇਂ ਦਾ ਹੇਠਾਂ ਦਰਜ ਬਿਆਨ ਅੱਜ ਭਾਵੇਂ ਨਾਂ ਮੰਨਣਯੋਗ ਲੱਗੇ ਪਰ ਉਸ ਸਮੇਂ ਇਨ੍ਹਾਂ ਸ਼ਬਦਾਂ ਨੂੰ ਉਤਸੁਕਤਾ ਅਤੇ ਵਿਸ਼ਵਾਸ ਨਾਲ ਸਵੀਕਾਰ ਕੀਤਾ ਜਾਂਦਾ ਸੀ:

> "ਦੇਖਣ ਵਿਚ ਇਕ ਟਾਪੂ ਅੰਦਰ ਕਰੂਪ, ਭ੍ਰਿਸ਼ਟੀ ਤੇ ਸਰਾਪੀ ਬਣਤਰ ਵਾਲੇ ਲੋਕ ਰਹਿੰਦੇ ਹਨ, ਉਨ੍ਹਾਂ ਦੇ ਧੜ ਉਤੇ ਸਿਰ ਕੋਈ ਨਹੀਂ, ਅੱਖਾਂ ਮੋਢਿਆਂ ਉਤੇ ਲੱਗੀਆਂ ਹੋਈਆਂ ਹਨ। ਇਕ ਹੋਰ ਟਾਪੂ ਵਿਚ ਲੋਕ ਚੋਪਾਇਆਂ ਵਾਂਗ ਹੱਥਾਂ ਤੇ ਪੈਰਾਂ ਭਾਰ ਚਲਦੇ ਹਨ, ਉਨ੍ਹਾਂ ਦੇ ਸ਼ਰੀਰ ਚਮੜੀ ਦੀ ਥਾਂ ਖੰਭਾਂ ਨਾਲ ਢਕੇ ਹੋਏ ਹੁੰਦੇ ਹਨ ਅਤੇ ਉਹ ਆਸਾਨੀ ਨਾਲ ਛਾਲ ਮਾਰ ਕੇ ਰੁੱਖਾਂ ਉਪਰ ਚੜ੍ਹ ਜਾਂਦੇ ਹਨ ਅਤੇ ਇਕ ਰੁੱਖ ਤੋਂ ਦੂਜੇ ਉਤੇ ਗਾਲੜ ਵਾਂਗ ਛਾਲ ਮਾਰ ਪਹੁੰਚ ਜਾਂਦੇ ਹਨ।"

ਉਹ ਅਖੋਤੀ ਪਾਣੀਆਂ ਤੇ ਟਾਪੂਆਂ ਦੇ ਦੈਂਤ, ਰਾਖ਼ਸ਼ ਅਤੇ ਪੁਰਾਣਿਕ ਕਥਾਵਾਂ ਵਿਚ ਅੱਗ ਉਗਲਣ ਵਾਲੇ ਅਜ਼ਗਰ ਕਿਸੇ ਹੱਦ ਤੱਕ ਅੱਜ ਵੀ ਮੌਜੂਦ ਹਨ। ਖੰਭਾਂ ਵਾਲੇ, ਰੁੱਖਾਂ ਉਤੇ ਛਾਲਾਂ ਮਾਰਦੇ ਕਥਿਤ ਤੇ ਮਨਘੜਤ ਜੀਵ ਅੱਜ ਵੀ ਜਿਉਂਦੇ ਹਨ ਪਰ ਪੁਰਾਣੇ ਨਕਸ਼ਿਆਂ ਦੀ ਥਾਂ ਹੁਣ ਟੀ.ਵੀ. ਨੇ ਲੈ ਲਈ ਹੈ। ਮਨਘੜਤ ਗੱਪਾਂ, ਕਲਪਨਾ ਤੇ ਸਵੈ-ਹਿੱਤਾਂ ਦੇ ਸਿਰਜੇ ਅਦਭੁੱਤ ਬਿੰਬ ਅੱਜ ਵੀ ਸਾਡੇ ਸਾਹਮਣੇ ਪੇਸ਼ ਕੀਤੇ ਜਾਂਦੇ ਹਨ। ਕਦੇ ਕਾਗਜ਼ ਰਾਹੀਂ, ਕਦੇ ਰੇਡੀਓ ਦੀ ਆਵਾਜ਼ ਰਾਹੀਂ ਤੇ ਵਿਸ਼ੇਸ਼ ਕਰ ਟੀ. ਵੀ. ਦੀ ਸਕਰੀਨ ਰਾਹੀਂ। ਅੱਜ ਦੇ ਗੁਰੀਲੇ ਦਾ ਅਸਲ ਜਾਂ ਰੂਪਕ ਚਿੱਤਰ, ਦੋਵੇਂ ਹੀ ਸਥਾਪਿਤ ਹਿੱਤਾਂ ਦੀ ਕਾਲਪਨਿਕ ਸ਼ਕਤੀਆਂ ਦੀ ਉਪਜ ਹਨ। ਅਜ ਵੀ ਜੋ ਦੇਸ਼ ਪੱਛਮੀ ਤਾਕਤਾਂ ਦਾ

ਵਿਰੋਧ ਕਰਦੇ ਹਨ ਜਾਂ ਉਨ੍ਹਾਂ ਦੇ ਹਿੱਤਾਂ ਦੀ ਲਕੀਰ ਉਤੇ ਚਲਣ ਤੋਂ ਨਾਂਹ ਕਰਦੇ ਹਨ ਤਾਂ ਅਜਿਹੇ ਵਿਦੇਸ਼ੀ ਆਗੂਆਂ ਜਾਂ ਅੰਸ਼ਾਂ ਨੂੰ ਮਾਰ ਮੁਕਾਉਣ ਲਈ ਜਾਂ ਉਸ ਮੁਲਕ ਉਤੇ ਹਮਲਾ ਕਰਨ ਦੇ ਬਹਾਨੇ ਉਨ੍ਹਾਂ ਦੇ ਸਰੀਰਕ ਤੇ ਸਦਾਚਾਰਿਕ ਚਰਿਤਰ ਨੂੰ, ਪ੍ਰਮਾਣਿਤ ਰਹੁ-ਰੀਤੀਆਂ ਨੂੰ ਤਿਆਗ ਕੇ ਰਾਖਸ਼ਿਸ਼ ਜਾਂ ਦੈਂਤ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਉਨ੍ਹਾਂ ਦੇ ਗੁਣਾਂ ਤੋਂ ਮੁਨਕੱਰ ਹੋ ਕੇ ਉਨ੍ਹਾਂ ਦੇ ਔਗੁਣਾਂ ਨੂੰ ਵਧਾ ਚੜ੍ਹਾ ਕੇ ਪੇਸ਼ ਕੀਤਾ ਜਾਂਦਾ ਹੈ। ਕਈ ਵਾਰੀ ਉਨ੍ਹਾਂ ਨੂੰ ਮਨੁੱਖੀ ਦਰਜੇ ਤੋਂ ਡੇਗ ਕੇ ਮਨੁੱਖੀ ਮਾਸ ਖਾਂਦਾ ਦਸਿਆ ਜਾਂਦਾ ਹੈ। ਕਦੇ ਵੂਦੂ (ਅਫਰੀਕਣ ਭੂਤ ਪ੍ਰੇਤ ਕੱਢਣ ਦੀ ਕ੍ਰਿਆ) ਕਰਨ ਦਾ ਦੋਸ਼ ਲਾਇਆ ਜਾਂਦਾ ਹੈ। ਉਹਨਾਂ ਨੂੰ ਭਰਿਸ਼ਟਾਚਾਰ ਦੇ ਮੰਦੇ ਤੋਂ ਮੰਦੇ ਰੂਪ ਵਿਚ ਚਿਤਰਣ ਦੇ ਯਤਣ ਵਿਚ ਹਰ ਹੀਲਾ, ਹਰ ਰੰਗ ਤੇ ਹਰ ਕੁਲੰਕਾਰ ਵਰਤਿਆ ਜਾਂਦਾ ਹੈ ਤਾਂ ਜੋ ਸਾਧਾਰਨ ਲੋਕਾਂ ਦੇ ਮਨਾਂ ਵਿਚ ਅਜਿਹੇ ਆਗੂ ਜਾਂ ਅਜਿਹੀ ਸਰਕਾਰ ਦੇ ਖਤਮ ਕਰਨ ਉਤੇ ਕਿਸੇ ਨੂੰ ਕੋਈ ਗੁੱਸਾ ਜਾਂ ਦੁੱਖ ਨਾਂ ਹੋਵੇ। ਪਿਛਲੇ 30/40 ਸਾਲਾਂ ਦੇ ਸਮਾਚਾਰ ਪਤਰਾਂ ਦੇ ਸਫੇ ਫਰੋਲਣ ਤੋਂ ਅੱਖਾਂ ਖੁਲ੍ਹਦੀਆਂ ਹਨ ਕਿ ਪੱਛਮ ਤੋਂ ਸੁਤੰਤਰ ਰਾਹ ਚੱਲਣ ਵਾਲੇ ਰਾਜਾਂ ਦੇ ਪ੍ਰਧਾਨਾਂ, ਮੁੱਖ ਮੰਤਰੀਆਂ ਜਾਂ ਪ੍ਰਭਾਵੀ ਮੁੱਖੀਆਂ ਨੂੰ ਲੁਕਵੇਂ ਜਾਂ ਖੁਲ੍ਹੇ ਢੰਗ ਨਾਲ ਖਤਮ ਕਰਵਾਇਆ ਗਿਆ ਹੈ ਤਾਂ ਜੋ ਪੱਛਮੀ ਆਰਥਿਕ ਤੇ ਸਿਆਸੀ ਹਿੱਤਾਂ ਦੀ ਪੂਰਤੀ ਨਿਰਵਿਘਣ ਤੇ ਬਿਨਾਂ ਰੋਕ ਟੋਕ ਹੋ ਸਕੇ। ਵੀਅਤਨਾਮ, ਚਿੱਲੀ, ਇੰਡੋਨੇਸ਼ੀਆ, ਕਾਂਗੋ, ਕੋਰੀਆ, ਸਾਊਥ ਅਫਰੀਕਾ ਦੀਆਂ ਯਾਦਾਂ ਅਜੇ ਤਾਜ਼ੀਆਂ ਹਨ। ਪਰ ਬਹੁਤ ਪਿੱਛੇ ਜਾਨ ਦੀ ਲੋੜ ਨਹੀਂ। ਹੁਣੇ ਹੁਣੇ ਕੇਵਲ ਪਿਛਲੇ ਦਹਾਕੇ ਵਿਚ ਹੀ ਈਰਾਨ ਤੇ ਇਰਾਕ ਦੀ ਲੜਾਈ ਵਿਚ ਪੱਛਮੀ ਤਾਕਤਾਂ ਦਾ ਰੋਲ ਅਤਿ ਸ਼ੈਤਾਨੀ ਭਰਿਆ ਰਿਹਾ ਹੈ। ਨਿਕਰਾਗੁਆ, ਲਿਬਿਆ, ਪਾਨਾਮਾ, ਲੈਬਨਾਨ ਤੇ ਇਰਾਕ ਕੁੱਝ ਇਕ ਉਭਰਵੀਆਂ ਮਿਸਾਲਾਂ ਹਨ। ਇਨ੍ਹਾਂ ਮੁਲਕਾਂ ਦੇ ਅੰਦਰੂਨੀ ਮਾਮਲਿਆਂ ਵਿਚ ਸਿੱਧੀ ਮਦਾਖ਼ਲਤ ਕਰ ਕੇ ਉਨ੍ਹਾਂ ਦੀ ਪ੍ਰਭੁਤਾ (sovereignty) ਦੀ ਉਲੰਘਣਾਂ ਕਰ ਕੇ, ਅੰਤਰਰਾਸ਼ਟਰੀ ਨਿਯਮਾਂ ਤੇ ਪਰੰਪਰਾਵਾਂ ਨੂੰ ਲਤਾੜ ਕੇ ਪੱਛੜੇ ਤੇ ਕਮਜ਼ੋਰ ਦੇਸ਼ਾਂ ਦੇ ਆਗੂਆਂ ਜਾਂ ਰਾਜ ਪ੍ਰਬੰਧ ਖਿਲਾਫ ਝੂਠੇ ਪ੍ਰਾਪੇਗੰਡੇ ਦੀ ਭਰਮਾਰ ਨਾਲ ਅਤੇ ਫੌਜੀ ਧਾਵੇ ਕਰ ਕੇ ਉਨ੍ਹਾਂ ਨੂੰ ਖਤਮ ਕਰਨ ਦੀਆਂ ਬੇਸ਼ਰਮ ਕਰਤੂਤਾਂ ਪੱਛਮੀ ਲੋਕ ਰਾਜੀ ਹਤੈਸ਼ੀ ਹੋਣ ਅਤੇ ਲੋਕ ਹਿੱਤਾਂ ਦੇ ਝੰਡਾ ਬਰਦਾਰ ਹੋਣ ਦੇ ਪਾਖੰਡ ਨੂੰ ਨੰਗਾ ਕਰਦੀਆਂ ਹਨ। ਇਨ੍ਹਾਂ ਨਿਰਦਈ ਕਰਤੂਤਾਂ ਦੇ ਸ਼ਿਕਾਰ ਹੋਏ ਲੋਕ ਜਦੋਂ ਆਵਾਜ਼ ਚੁੱਕਦੇ ਹਨ ਜਾਂ ਅੰਤਮ ਸਿਰੇ ਪਹੁੰਚ ਕੇ ਮਰਨ ਮਾਰਨ ਲਈ ਤਿਆਰ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਗੁਰੀਲਾ ਕਹਿ ਕੇ ਭੰਡਿਆ ਜਾਂਦਾ ਹੈ। ਇਹ ਕਥਿਤ ਗੁਰੀਲੇ ਹਰ ਉਸ ਦੇਸ਼ ਵਿਚ ਮਿਲਦੇ ਹਨ ਜੋ ਪੱਛਮੀ ਤੇ ਵਿਸ਼ੇਸ਼ ਕਰ ਅਮਰੀਕਨ ਆਰਥਕ ਸਾਮਰਾਜ ਨੂੰ ਸਵੀਕਾਰ ਕਰਨ ਤੋਂ ਇਨਕਾਰ ਕਰਦੇ ਹਨ ਜਾਂ ਦੇਸ਼ ਅਤੇ ਦੇਸ਼ ਵਾਸੀਆਂ ਦੇ ਸਮੁੱਚੇ ਤੇ ਵਡੇਰੇ ਹਿੱਤ ਵਿਚ ਸੁਤੰਤਰ ਭਵਿੱਖ ਉਕਰਨ ਦਾ ਯਤਨ ਕਰਦੇ ਹਨ।

ਅਸਲ ਵਿਚ ਕਿਆਸੀ ਜਾਂ ਕਥਿੱਤ ਗੁਰੀਲੇ ਦਾ ਡਰਾਉਣਾਂ ਚਿੱਤਰ ਸਥਾਪਤ, ਸ਼ਕਤੀਸ਼ਾਲੀ, ਸੱਤਾਧਾਰੀ ਸਿਆਸਤਦਾਨਾਂ, ਪੱਛਮੀਂ ਅੰਤਰਰਾਸ਼ਟਰੀ ਸਮਾਚਾਰ ਏਜੰਸੀਆਂ ਦੇ ਮਿਲਵੇਂ ਯਤਨਾਂ ਦੀ ਪੈਦਾਵਾਰ ਹੈ ਅਤੇ ਗੁਰੀਲੇ ਦਾ ਘ੍ਰਿਣਤ ਚਿੱਤਰ ਅਤੇ ਚਰਿਤ੍ਰ ਇਸ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ ਜਿਵੇਂ ਗੁਰੀਲਾ ਰੂਪਕ ਸਰਕਾਰੀ ਅਤਿਆਚਾਰ ਦੀਆਂ ਦੀਵਾਰਾਂ ਤੋਂ ਬਾਹਰ ਰਹਿੰਦਾ ਹੋਵੇ। ਪਿਛਲੀਆਂ ਕੁਝ ਕੁ ਸਦੀਆਂ ਵੱਲ ਆਲੋਚਨਾਤਮਿਕ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਕਿ ਸਾਮਰਾਜ (ਭਾਵੇਂ ਇਹ ਸ਼ਬਦ cliche ਬਣ ਗਿਆ ਹੈ ਅਤੇ ਅਕਸਰ ਵਰਤਿਆ ਜਾਣ ਕਰ ਕੇ ਅਰਥ-ਸੱਤਾ ਗੁਵਾ ਬੈਠਾ ਹੈ ਪਰ ਭਾਸ਼ਾ ਦੀ ਮਜ਼ਬੂਰੀ ਕਰ ਕੇ ਇਸ ਦੇ ਅਰਥ-ਤੁਲ ਹੋਰ ਕੋਈ ਸ਼ਬਦ ਨਾਂ ਹੋਣ ਕਰ ਕੇ ਵਰਤਿਆ ਜਾ ਰਿਹਾ ਹੈ) ਨੇ ਅਫਰੀਕਾ, ਏਸ਼ੀਆ ਅਤੇ ਦੱਖਣੀ ਅਮਰੀਕਾ ਦੇ ਦੇਸ਼ਾਂ ਵਿਚ ਲੁੱਟ ਘਸੁੱਟ ਮਚਾਈ ਰੱਖੀ ਹੈ। ਰਾਜਨੀਤਕ ਤੇ ਭੂਗੋਲਿਕ ਪੱਧਰ ਤੇ ਸਾਮਰਾਜਵਾਦ ਦੀ ਹੋਂਦ ਸਾਮਰਾਜਵਾਦ ਦੇ ਸਮੁੱਚੇ ਕੋਹੜ ਦਾ ਇਕ ਨਿਗੁਣਾ ਜਿਹਾ ਅੰਸ਼ ਸੀ, ਹੁਣ ਜਦ ਕਿ ਸਾਮਰਾਜੀ ਸ਼ਕਤੀਆਂ ਜ਼ਾਹਿਰਾ ਤੌਰ ਤੇ ਬਸਤੀਆਂ ਤਿਆਗ ਆਈਆਂ ਹਨ ਪਰ ਇਸ ਦਾ ਭਾਵ ਇਹ ਨਹੀਂ ਕਿ ਸਾਮਰਾਜ ਦੇ ਦੈਂਤ ਦੋ ਤਿੰਨ ਦਹਾਕਿਆਂ ਵਿਚ ਦਿਉਤੇ ਬਣ ਗਏ ਹਨ। ਸਾਮਰਾਜ ਅਸਲੀਅਤ ਵਿਚ ਅੱਜ ਵੀ ਠੀਕ ਇਸ ਘੜੀ ਕਾਇਮ ਹੈ। ਜਿਊਂਦਾ ਜਾਗਦਾ ਤੇ ਪ੍ਰਫੁਲੱਤ ਹੈ। ਇਸ ਦੇ ਰੂਪ ਤੇ ਵਿਧੀ ਵਿਚ ਤਬਦੀਲੀ ਆਈ ਹੈ ਨਾਂ ਕਿ ਮੰਤਵ ਤੇ ਟੀਚਿਆਂ ਵਿਚ। ਹੁਣ ਸਾਮਰਾਜ ਦੀਆਂ ਜੜ੍ਹਾਂ ਵੱਧ ਸੂਖਕ ਤੇ ਸਬੂਲ ਹਨ। ਮੌਜੂਦਾ ਸਾਮਰਾਜ ਦਾ ਤੰਦੂਆ ਅੰਤਰਰਾਸ਼ਟਰੀ ਕਾਰਪੋਰੇਸ਼ਨਾ, ਬੈਂਕਾਂ, ਵਿੱਤੀ ਅਦਾਰਿਆਂ, ਸਮਾਚਾਰ ਏਜੰਸੀਆਂ ਦੇ ਹਾਨੀਕਾਰਕ ਪਰਚਾਰ ਤੇ ਪਰਾਪੇਗੰਡੇ ਦੇ ਰੂਪ ਵਿਚ ਏਸ਼ੀਆ, ਅਫਰੀਕਾ ਅਤੇ ਦੱਖਣੀ ਅਮਰੀਕਾ ਦੇ ਨਿਰਧਨ ਦੇਸ਼ਾਂ ਦੀ ਸਿਆਸਤ, ਉਨ੍ਹਾਂ ਦੇ ਕੁਦਰਤੀ ਸਾਧਨਾਂ, ਉਨ੍ਹਾਂ ਦੇ ਆਚਾਰ ਤੇ ਵਿਚਾਰਾਂ ਅਤੇ ਵਿਸ਼ਵਾਸਾਂ ਉਤੇ ਮਜ਼ਬੂਤੀ ਨਾਲ ਕਾਬਜ਼ ਹੈ।

ਦੂਜੇ ਮਹਾਂ ਯੁਧ (ਇਹ ਪਤਾ ਕਰਨਾ ਔਖਾ ਹੈ ਕਿ ਇਸ ਯੁਧ ਵਿਚ ਮਹਾਨਤਾ ਵਾਲੀ ਕਿਹੜੀ ਗੱਲ ਸੀ) ਪਿੱਛੋਂ ਸਾਮਰਾਜੀ ਤਾਕਤਾਂ ਨੂੰ ਬਸਤੀਆਂ ਉਤੇ ਪਕੜ ਢਿੱਲੀ ਕਰਨੀ ਪਈ। ਇਹ ਇਕ ਕਿਸਮ ਦੀ ਮਜ਼ਬੂਰੀ ਵੀ ਸੀ ਅਤੇ ਦੂਰ ਦਰਸ਼ੀ ਸਿਆਸਤ ਵੀ। ਉਨ੍ਹਾਂ ਸਾਮਰਾਜੀ ਸ਼ਕਤੀਆਂ ਨੇ ਹੁਣ ਅੰਤਰਰਾਸ਼ਟਰੀ ਵਿਤੀ ਸੰਸਥਾਵਾਂ ਦੀ ਸਥਾਪਤੀ ਕਰ ਕੇ ਗਰੀਬ ਦੇਸ਼ਾਂ ਦੇ ਵਿਤੀ ਮਾਮਲਿਆਂ ਉੱਤੇ ਪਹਿਲਾਂ ਨਾਲੋਂ ਵੀ ਵੱਧ ਕੰਟਰੋਲ ਕਰ ਲਿਆ ਹੈ। ਹੁਣ ਸਾਮਰਾਜ ਦੇ ਨੰਗੇ ਦੂਸ਼ਨ ਤੋਂ ਬਚ ਕੇ ਉਨ੍ਹਾਂ ਨੂੰ ਡਾਲਰਾਂ, ਤਰੱਕੀ, ਯੋਜਨਾਵਾਂ ਤੇ ਤਕਨੀਕੀ ਤੇ ਮਾਲੀ ਸਹਾਇਤਾ ਅਤੇ ਮਿਲਟਰੀ ਮਦਦ ਦੇ ਰੂਪ ਵਿਚ ਉਨ੍ਹਾਂ ਪੱਛੜੇ ਦੇਸ਼ਾਂ ਦੀ sovereignty ਨੂੰ ਸੱਤਾ ਹੀਨ ਬਣਾ ਰੱਖਿਆ ਹੈ। ਉਨ੍ਹਾਂ ਮੁਲਕਾਂ ਦੇ ਸਿਆਸਤਦਾਨਾਂ ਨੂੰ ਲਾਲਚ ਦੇ ਕੇ ਅਤੇ ਵਰਗਲਾ ਕੇ ਉਨ੍ਹਾਂ ਦੇ ਸਾਧਨਾਂ ਨੂੰ ਫਿਰ ਪੱਛਮੀ ਹਿੱਤਾਂ ਲਈ ਵਰਤਿਆ ਜਾ ਰਿਹਾ ਹੈ। ਫਰਕ ਕੇਵਲ ਏਨ੍ਹਾਂ ਹੀ ਹੈ ਕਿ ਪਹਿਲਾਂ ਗਰੀਬ ਦੇਸ਼ਾਂ ਨੂੰ ਗੁਲਾਮ ਬਣਾਇਆ ਜਾਂਦਾ ਸੀ, ਕਈ ਵਾਰੀ ਉੱਥੋਂ ਗੁਲਾਮ ਲਿਆ ਕੇ ਸੱਭਿਆ ਦੇਸ਼ਾਂ ਦੀ ਆਰਥਿਕ ਤਰੱਕੀ ਲਈ ਪਸ਼ੂਆਂ ਵਾਂਗ ਵਰਤਿਆ ਜਾਂਦਾ ਸੀ ਪਰ ਹੁਣ ਇਮੀਗਰੇਸ਼ਨ ਦੇ ਖ਼ੁਦਗ਼ਰਜ਼ ਕਾਨੂੰਨਾਂ ਦੀਆਂ ਬੰਦਸ਼ਾਂ ਰਾਹੀਂ ਉਨ੍ਹਾਂ ਲਾਚਾਰ ਲੋਕਾਂ ਨੂੰ ਸਖਤ ਮੁਸ਼ੱਕਤ ਵਾਲੇ ਕੰਮਾਂ ਲਈ ਲਿਆਂਦਾ ਜਾਂਦਾ ਹੈ। ਅਤਿ ਦੇ ਚਤੁਰ ਤੇ ਚੋਰ ਨੀਤੀਆਂ ਤੇ ਨਿਯਮਾਂ ਰਾਹੀਂ ਕਈਆਂ ਨੂੰ ਚੋਰ ਦਰਵਾਜੇ ਰਾਹੀਂ ਵੀ ਦਾਖਲ ਹੋ ਲੈਣ ਦਿੱਤਾ ਜਾਂਦਾ ਹੈ। ਫਿਰ ਉਨ੍ਹਾਂ ਦੀ ਮਜ਼ਬੂਰੀ ਤੇ ਗੈਰਕਾਨੂੰਨੀ ਹੈਸੀਅਤ ਦੀ ਵੱਧ ਤੋਂ ਵੱਧ ਕੰਮ ਲੈਣ ਤੇ ਘੱਟ ਤੋਂ ਘੱਟ ਮਜਦੂਰੀ ਦੇ ਕੇ ਲੁੱਟ ਕੀਤੀ ਜਾਂਦੀ ਹੈ।

ਏਥੇ ਹੀ ਬਸ ਨਹੀਂ ਪੱਛੜੇ ਮੁਲਕਾਂ ਦੇ ਮਨੁੱਖੀ ਸੋਮਿਆਂ ਉੱਤੇ ਦੰਦ ਗੱਡਣ ਦੇ ਆਸ਼ੇ ਨਾਲ ਕਦੇ ਕਦੇ ਰਿਫ਼ੀਊਜ਼ੀ ਦਰਜਾ ਦੇਣ ਦਾ ਅਡੰਬਰ ਵੀ ਇਸੇ ਮੰਤਵ ਲਈ ਰਚਿਆ ਜਾਂਦਾ ਹੈ। ਨਵੀਂ ਨੀਤੀ ਅਧੀਨ ਗੁਲਾਮ ਬਣਾਏ ਦੇਸ਼ਾਂ ਵਿਚ ਉਨ੍ਹਾਂ ਦੇ ਰਾਜ ਪ੍ਰਬੰਧ ਦੀ ਸਿਰ ਦਰਦੀ ਅਤੇ ਗੁਲਾਮਾਂ ਨੂੰ ਪੱਛਮੀ ਦੇਸ਼ਾਂ ਵਿਚ ਲਿਆਉਣ ਦੀ ਬਦਨਾਮੀ ਦਾ ਕਲੰਕ ਮੱਥੇ ਲਾਉਣ ਦੀ ਥਾਂ ਹੁਣ ਵਿਸ਼ਵਿਆਪੀਕਰਣ ਦੇ

ਨਾਅਰੇ ਅਧੀਨ ਵੱਡੀਆਂ ਕਾਰਪੋਰੇਸ਼ਨਾਂ ਭੂਤ ਪੂਰਵ ਬਸਤੀਆਂ ਵਿਚ ਪਹੁੰਚ ਕੇ ਲੋਕਾਂ ਨੂੰ ਉਨ੍ਹਾਂ ਦੇ ਘਰ ਰੁਜ਼ਗਾਰ ਦੇਣ ਦੇ ਪਰਦੇ ਹੇਠ ਉਨ੍ਹਾਂ ਦੇ ਮਨੁੱਖੀ ਅਤੇ ਕੁਦਰਤੀ ਸਾਧਣਾਂ ਨੂੰ ਆਪਣੇ ਸੁਆਰਥਾਂ ਲਈ ਵਰਤਨ ਦੀਆਂ ਚਾਲਾਂ ਵਿਚ ਸਰਗਰਮ ਹਨ। ਅਜਿਹੇ ਗਰੀਬ ਦੇਸ਼ਾਂ ਦੇ ਮੁੱਠੀ ਭਰ ਬਾ-ਰਸੂਖ ਸਿਆਸਤਦਾਨਾਂ, ਪ੍ਰਸ਼ਾਸਕਾਂ, ਅਫਸਰਾਂ ਤੇ ਫੋਜੀ ਮੁਖੀਆਂ ਨਾਲ ਅੰਦਰ ਖਾਤੇ ਗੰਡ-ਸੰਡ ਕਰ ਕੇ ਉਸ ਦੇਸ਼ ਦੇ ਬੁਨਿਆਦੀ ਸੰਪਤੀ ਸਾਧਨਾਂ ਨੂੰ ਅਤਿ ਦੀ ਚਾਲਾਕੀ ਨਾਲ ਪੱਛਮੀ ਦੇਸ਼ਾਂ ਦੇ ਉਦਯੋਗ-ਇੰਜਣਾਂ ਨੂੰ ਚਾਲੂ ਰੱਖਣ ਅਤੇ ਅੰਧਾਧੁੰਦ ਤੇ ਬੇਸ਼ੁਮਾਰ ਮੁਨਾਫੇ ਕਮਾਉਣ ਲਈ ਵਰਤਿਆ ਜਾਂਦਾ ਹੈ।

ਉੱਤਰ-ਦੱਖਣ ਦੇ ਹੀਣੇ ਰਿਸ਼ਤਿਆਂ ਦੇ ਇਸ ਵਿਅੰਗ ਨਾਟਕ ਦਾ ਅੰਤ ਕੋਈ ਨਹੀਂ। ਇਸ ਦੇ ਮੁੱਖ ਪਾਤਰ ਵਿਰਾਟ ਕਾਰਪੋਰੇਸ਼ਨਾਂ ਗਰੀਬ ਲੋਕਾਂ ਦੀ ਭਲਾਈ ਕਰਨ ਦਾ ਸੁਆਂਗ ਰਚ ਕੇ ਉਨ੍ਹਾਂ ਦੇਸ਼ਾਂ ਅੰਦਰ ਘੁਸ ਰਹੀਆਂ ਹਨ ਤਾਂ ਜੋ ਵਿਚਾਰੇ ਕਾਮਿਆਂ ਨੂੰ ਹਜ਼ਾਰਾਂ ਡਾਲਰ ਖਰਚ ਕਰ ਉਤਰੀ ਦੇਸ਼ਾਂ ਵਿਚ ਜਾਣ ਦੀ ਖੇਚਲ ਨਾ ਕਰਨੀ ਪਵੇ। ਵੇਖਣ ਵਿਚ ਕਿਨ੍ਹਾਂ ਪਰਉਪਰਕਾਰੀ ਕੰਮ ਹੈ ਪਰ ਅਸਲ ਅਰਥਾਂ ਵਿਚ ਪਿਛਲੀਆਂ ਦੋ ਤਿੰਨ ਸਦੀਆਂ ਦੀ ਲੁੱਟ ਘਸੁੱਟ ਦੀ ਪ੍ਰਕਿਰਿਆ ਨੂੰ ਨਵਾਂ ਰੂਪ ਦੇਣ ਦਾ ਯਤਣ ਹੈ। ਜੇ ਕਰ ਲੁੱਟ ਘਸੁੱਠ ਗੰਵਾਰੂ ਜਾਂ ਕਠੋਰ ਸ਼ਬਦ ਲਗਦਾ ਹੈ ਤਾਂ ਨਚਿ ਗੁਜ ਦੀ ਭਾਸ਼ਾ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਨਵ-ਸਾਮਰਾਜਵਾਦ ਵਿਚ ਕਾਰਪੋਰੇਸ਼ਨਾ ਨੂੰ ਸਥਾਨਕ ਪਬਲਿਕ ਸਿਹਤ, ਸਫਾਈ, ਸਿੱਖਿਆ, ਆਵਾਜਾਈ, ਸੜਕਾਂ, ਰੇਲਾਂ, ਖੁਰਾਕ ਆਦਿ ਬੁਨਿਆਦੀ ਪਰ ਅਹਿਮ ਪ੍ਰਬੰਧਕੀ ਢਾਂਚੇ ਨੂੰ ਕਾਇਮ ਕਰਨ ਤੇ ਫਿਰ ਇਸ ਨੂੰ ਸਫਲਤਾ ਨਾਲ ਚਲਦਾ ਰੱਖਣ ਦੀ ਜਿਮ੍ਹੇਵਾਰੀ ਤੋਂ ਮੁਕਤੀ ਮਿਲ ਜਾਂਦੀ ਹੈ ਤੇ ਇਹ ਬੋਝ ਸਥਾਨਕ ਸਰਕਾਰਾਂ ਦੇ ਸਿਰ ਪਿਆ ਰਹਿੰਦਾ ਹੈ। ਯਾਦ ਰਹੇ ਕਿ ਇਹ ਜ਼ਿਮ੍ਹੇਵਾਰੀਆਂ ਪਹਿਲਾਂ ਸਾਮਰਾਜੀ ਹਾਕਮ ਸਰਕਾਰਾਂ ਦੀਆਂ ਹੁੰਦੀਆਂ ਸਨ। ਸਪੱਸ਼ਟ ਹੈ ਕਿ ਕਿਸੇ ਤਰ੍ਹਾਂ ਦੀ ਵੀ ਭਾਸ਼ਾ ਵਰਤੀ ਜਾਵੇ ਮੂਲ ਅਰਥ ਇਕੋ ਹੀ ਹੈ ਕਿ ਸਹਾਇਤਾ ਦੇਣ ਵਾਲੇ ਦਿਆਲੂ ਦੇਸ਼ ਉਹੋ ਹੀ ਹਨ ਜੋ ਪਹਿਲਾਂ ਸਿੱਧੇ ਤੌਰ ਤੇ ਦੂਜੇ ਦੇਸ਼ਾਂ ਨੂੰ ਗੁਲਾਮ ਬਣਾ ਕੇ ਰੱਖਦੇ ਹੁੰਦੇ ਸਨ ਪਰ ਹੁਣ ਉਹ ਹੀ ਕੰਮ ਕਾਰਪੋਰੇਸ਼ਨਾਂ ਦੀ ਸੂਖਮ ਚਤੁਰਾਈ ਦੇ ਛੱਤਰ ਥੱਲੇ ਬਦਲੇ ਹੋਏ ਰੂਪ ਵਿਚ ਕੀਤੇ ਜਾ ਰਹੇ ਹਨ। ਇਤਿਹਾਸਕ ਤੌਰ ਤੇ ਇਹ ਕਾਰਪੋਰੇਸ਼ਨਾਂ ਲੋੜਵੰਦ ਗਰੀਬ ਦੇਸ਼ਾਂ ਵਿਚ ਪੈਰ ਜਮਾ ਕੇ ਸਥਾਨਕ ਸਰਕਾਰੀ ਤੇ ਸਿਆਸੀ ਮਾਮਲਿਆਂ ਵਿਚ ਦਖਲ ਦੇਂਦੀਆਂ ਰਹੀਆਂ ਹਨ। ਅਜਿਹੀ ਮੁਦਾਖ਼ਲਤ ਵਿਰੁੱਧ ਤੰਗ ਆ ਕੇ ਜਦੋਂ ਸਥਾਨਕ ਲੋਕ ਵਿਦਰੋਹ ਕਰਦੇ ਹਨ ਤਾਂ ਉਨ੍ਹਾਂ ਨੂੰ ਗੁਰੀਲਾ ਕਹਿ ਕੇ ਨਿੰਦਿਆ ਜਾਂਦਾ ਰਿਹਾ ਹੈ। ਗੁਲਾਮੀਂ, ਇਕ ਵਿਸ਼ੇਸ਼ ਰੂਪ ਤੇ ਵਿਸ਼ੇਸ਼ ਸੰਦਰਭ ਵਿਚ, ਤਾਂ ਖ਼ਤਮ ਹੋ ਗਈ ਹੈ ਪਰ ਮਹੁਤਾਜ ਮੁਲਕਾਂ ਵਿਚ ਰੁਜ਼ਗਾਰ ਦੇਣ ਦੀ ਸ਼ੁੱਭ ਪਰ ਕੁਟਲ ਨੀਤੀ ਹੁਣ ਅੰਦਰਗਤੀ ਵੱਧ ਜੋਰ ਫੜ ਰਹੀ ਹੈ। ਇਹ ਨਵੇਂ ਰਿਸ਼ਤਿਆਂ ਦਾ ਦ੍ਰਿਸ਼ ਅੱਜ ਦੇ ਵਿੱਤੀ, ਸਭਿਆਚਾਰਕ, ਤਕਨੀਕੀ, ਮੀਡੀਏ ਅਤੇ ਇਲੈਕਟਰੋਨਿਕ ਸਾਮਰਾਜ ਦੀਆਂ ਗਤੀਆਂ-ਵਿਧੀਆਂ ਸੂਖਮ ਪਰ ਸੁਆਰਥੀ ਪ੍ਰਵਿਰਤੀ ਦੀਆਂ ਲਖਾਇਕ ਹਨ। ਇਕ ਫਰਕ ਅਵੱਸ਼ ਸਾਹਮਣੇ ਆ ਰਿਹਾ ਹੈ ਉਹ ਹੈ ਜਾਣਕਾਰੀ ਤੇ ਸੂਚਨਾ ਦੀ ਟੈਕਨੋਲੋਜੀ ਦੇ ਪਸਾਰ ਤੇ ਬਹੁਲਤਾ ਕਾਰਨ ਪੱਛੜੇ ਦੇਸ਼ਾਂ ਦੇ ਸੂਝਵਾਣ ਲੋਕਾਂ ਵਿਚ ਪੱਛਮ ਦੀਆਂ ਕੁਟਲ ਨੀਤੀਆਂ ਪਿੱਛੇ ਕੰਮ ਕਰਦੀ ਮਨੋਵਰਿਤੀ ਨੂੰ ਸਮਝਣ ਤੇ ਪਹਿਚਾਨਣ ਦੀ ਸੂਝ ਆਉਂਦੀ ਜਾ ਰਹੀ ਹੈ। ਹੁਣ ਅਰਥ ਸ਼ਾਸਤਰਾਂ ਦੇ ਵਿਸ਼ੇਸ਼ਗਯ ਅਤੇ ਗੰਭੀਰ ਤੇ ਚਿੰਤਾਤੁਰ ਆਲੋਚਕ ਲੁਕਵੀਂ ਲੁਟ ਘਸੁੱਠ ਦੀਆਂ ਬਰੀਕੀਆਂ ਨੂੰ ਭਾਪਣ ਲੱਗ ਪਏ ਹਨ। ਹੁਣ ਤਕ ਤਾਂ ਧਨਾਡ ਦੇਸ਼ਾਂ ਨੇ ਮੁਹਤਾਜ ਮੁਲਕਾਂ ਨੂੰ ਸਹਾਇਤਾ ਰਾਹੀਂ ਵੱਧ ਮੁਹਤਾਜ ਬਣਾਇਆ ਹੈ ਅਤੇ ਉਨ੍ਹਾਂ ਦੀ ਮਜਬੂਰੀ ਨੂੰ ਬੇਤਰਸੀ ਨਾਲ ਵਰਤਿਆ ਹੈ। ਉਨ੍ਹਾਂ ਨੂੰ ਕਰਜ਼ਿਆਂ ਥੱਲੇ ਦਬ ਕੇ ਫਿਰ ਕਰਜ਼ਿਆਂ ਦੀ ਅਦਾਇਗੀ ਡਾਲਰ ਰਾਹੀਂ ਕਰਨ ਦੀ ਬੰਦਸ਼ ਅਤੇ ਉਪਰੋਂ ਕਰਜ਼ਿਆਂ ਦੀਆਂ ਹਾਸੋ ਹੀਣੀਆਂ ਦਰਾਂ ਠੋਸ ਕੇ ਪਹਿਲਾਂ ਹੀ ਦਰੜੇ ਹੋਏ ਲੋਕਾਂ ਦੇ ਜੀਵਣ ਪੱਧਰ ਨੂੰ ਮਿੱਟੀ ਦੀ ਪੱਧਰ ਤਕ ਪਹੁੰਚਾ ਦਿੱਤਾ ਹੈ। ਪਿੱਛਲੇ ਦਹਾਕਿਆਂ ਵਿਚ ਕਰਜ਼ਿਆਂ ਦੀ ਮੁੜ ਅਦਾਇਗੀ ਲਈ ਉਗਰਾਹੀ ਅਤੇ ਇਸ ਤੋਂ ਉਤਪੰਨ ਸਥਿਤੀ ਤੋਂ ਪਤਾ ਲਗਦਾ ਹੇ ਕਿ ਨਾਮਧਰੀਕ ਸਹਾਇਤਾ ਸਕੀਮਾਂ ਨੇ ਗਰੀਬ ਦੇਸ਼ਾਂ ਨੂੰ ਵੱਧ ਗਰੀਬ ਬਣਾ ਦਿੱਤਾ ਹੈ। ਰਿਪੋਰਟਾਂ ਮਿਲਦੀਆਂ ਹਨ ਕਿ ਕਰਜ਼ਿਆਂ ਉਗਰਾਹਣ ਦੇ ਦੋ ਦਹਾਕਿਆਂ ਪਿਛੋਂ ਨਿਰਧਣ ਸਾਧਾਰਨ ਲੋਕ ਆਪਣੇ ਅਤੇ ਆਪਣੇ ਬੱਚਿਆਂ ਦੇ ਪੇਟ ਤੇ ਪੱਟੀ ਬੰਨ ਕੇ ਪੱਛਮ ਦੀ ਅਯਾਸ਼, ਫਜ਼ੂਲ ਤੇ ਖਰਚੀਲੇ ਜੀਵਨ ਢੰਗ ਵਾਲੀ ਵਹਿਸ਼ੀਆਨਾਂ ਸਾਜ਼ਸ਼ ਦੀ ਸਜ਼ਾ ਭੁਗਤ ਰਹੇ ਹਨ। ਉਨ੍ਹਾਂ ਦੀ ਸਿਹਤ, ਭਲਾਈ, ਵਿਦਿਆ ਆਦਿ ਲੋਕ ਭਲਾਈ - ਸੇਵਾਵਾਂ ਦੀ ਸੰਘੀ ਘੁੱਟੀ ਜਾ ਰਹੀ ਹੈ ਤਾਂ ਜੋ ਉਨ੍ਹਾਂ ਕਰਜ਼ਿਆਂ ਦੀ ਮੁੜ ਅਦਾਇਗੀ ਕੀਤੀ ਜਾ ਸਕੇ ਜਿਨ੍ਹਾਂ ਦਾ ਫਲ ਚੱਖਣ ਦਾ ਮੋਕਾ ਉਨ੍ਹਾਂ ਦਲਿਤ ਗਰੀਬਾਂ ਨੂੰ ਕਦੇ ਵੀ ਨਹੀਂ ਮਿਲਿਆ।

ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਪਛੜੇ ਮੁਲਕਾਂ ਦੇ ਆਮ ਲੋਕਾਂ ਲਈ ਗੋਰਵਮਈ ਬੁਨਿਆਦੀ ਜੀਵਨ ਇਕ ਮ੍ਰਿਗ-ਤਰਿਸ਼ਨਾਂ ਬਣ ਕੇ ਰਹਿ ਗਿਆ ਹੈ। ਜਿਉਂ ਜਿਉਂ ਉਹ ਹੱਡ-ਭੰਨ ਮੇਹਨਤ ਕਰ ਉਸ ਜੀਵਨ-ਆਸ ਦੇ ਨੇੜੇ ਪਹੁੰਚਣ ਦਾ ਸੰਘਰਸ਼ ਕਰਦੇ ਹਨ ਉਸ ਜੀਵਨ ਦਾ ਛਲਾਵਾ ਉਹਨਾਂ ਤੋਂ ਦੂਰ ਹੁੰਦਾ ਜਾਂਦਾ ਹੈ। ਪੁਸ਼ਤਾਂ ਤੇ ਦਹਾਕਿਆਂ ਦੀ ਨਿਰਾਸ਼ਤਾ ਅਤੇ ਬਨਿਆਦੀ ਸਹੂਲਤਾਂ ਦੀ ਅਣਹੋਂਦ ਨੇ ਉਨ੍ਹਾਂ ਅੰਦਰ ਅਜਿਹੇ ਵਿਦਰੋਹ ਦੀ ਚਿੰਗ ਰੱਖ ਦਿੱਤੀ ਹੈ ਕਿ ਉਹ ਹੁਣ ਨਿਰਾਰਥਕ ਜਲਸੇ ਜਲੂਸਾਂ ਰਾਹੀਂ ਹਵਾ ਵਿਚ ਤਲਵਾਰਾਂ ਚਲਾਉਣ ਦੀ ਥਾਂ ਹਥਿਆਰ ਚੁੱਕਣ ਦੀ ਸਟੇਜ ਤੇ ਪਹੁੰਚ ਚੁੱਕੇ ਹਨ। ਜੀਵਨ ਦੀ ਅਣਹੋਂਦ ਤਾਂ ਉਨ੍ਹਾਂ ਲਈ ਪਹਿਲਾਂ ਹੀ ਯਕੀਨੀ ਸੀ ਪਰ ਹੁਣ ਮੋਤ ਦੀ ਹੋਂਦ ਵੀ ਉਨ੍ਹਾਂ ਨੂੰ ਡਰਾਉਂਦੀ ਨਹੀਂ। ਉਨ੍ਹਾਂ ਲਈ ਇਹ ਸੰਘਰਸ਼ ਜੀਵਨ ਤੇ ਮੌਤ ਦਾ ਸੰਘਰਸ਼ ਬਣ ਚੁੱਕਿਆ ਹੈ। ਸੱਤਾਧਾਰੀ ਪੱਛਮੀਂ ਤਾਕਤਾਂ ਵੱਲੋਂ ਉਨ੍ਹਾਂ ਨੂੰ ਦਬਾਉਣ ਲਈ ਹਰ ਹਥਿਆਰ ਵਰਤਿਆ ਜਾਂਦਾ ਹੈ, ਲਾਲਚ ਦਿੱਤਾ ਜਾਂਦਾ ਹੈ, ਡਰਾਇਆ ਜਾਂਦਾ ਹੈ, ਤਸੀਹੇ ਦਿੱਤੇ ਜਾਂਦੇ ਹਨ। ਪਰ ਪੱਛਮੀ ਮੀਡੀਏ ਦੀ ਅੱਖ ਅਨੁਸਾਰ ਇਹ ਸੱਭ ਕਾਰਵਾਈਆਂ ਰਾਜ ਵਿਚ ਸਥਿਰਤਾ, ਅਮਨ ਤੇ ਖੁਸ਼ਹਾਲੀ ਲਿਆਉਣ ਲਈ ਕੀਤੀਆਂ ਜਾ ਰਹੀਆਂ ਹਨ। ਇਸ ਦੇ ਉਲਟ ਬੁਨਿਆਦੀ ਜੀਵਨ ਅਤੇ ਮਨੁੱਖੀ ਹੱਕਾਂ ਲਈ ਸੰਘਰਸ਼ ਕਰਦੇ ਸੂਰਮੇ ਯੋਧਿਆਂ ਨੂੰ ਗੁਰੀਲਾ ਕਹਿਕੇ ਉਨ੍ਹਾਂ ਦੇ ਅੰਦੋਲਨ ਅਤੇ ਉਨ੍ਹਾਂ ਦੀ ਕੁਰਬਾਨੀ ਨੂੰ ਛੁਟਿਆਇਆ ਜਾਂਦਾ ਹੈ। ਮਨੁੱਖੀ ਹੱਕਾਂ ਨੂੰ ਸਖਤੀ ਨਾਲ ਕੁਚਲਣ ਵਾਲੀਆਂ ਸਰਕਾਰਾਂ ਨੂੰ ਅਨੁਕੂਲ-ਰੋਸ਼ਨੀ ਵਿਚ ਪੇਸ਼ ਕੀਤਾ ਜਾਂਦਾ ਹੈ ਪਰ ਉਨ੍ਹਾਂ ਹੱਕਾਂ ਲਈ ਜੂਝਨ ਵਾਲਿਆਂ ਨੂੰ ਘਿਨਾਉਣੇ ਅਤੇ ਕੋਝੇ ਬੁਰਸ਼ ਨਾਲ ਚਿਤਰਿਆ ਜਾਂਦਾ ਹੈ।

ਸਮੇਂ ਦਾ ਸੰਕਟ ਹੁਣ ਅਜਿਹੇ ਮੋੜ ਤੇ ਪਹੁੰਚ ਚੁੱਕਿਆ ਹੈ ਜਿੱਥੇ ਉਤਰ ਵਾਲਿਆਂ ਨੂੰ ਪੱਛੜੇ (ਪੱਛੜੇ ਤੋਂ ਭਾਵ ਜੋ ਦੇਸ਼ ਕਈ ਕਾਰਨਾਂ ਕਰ ਕੇ ਸਾਇੰਸ ਤੇ ਟੈਕਨੋਲੋਜੀ ਰਾਹੀਂ ਮਨੁੱਖੀ ਅਤੇ ਪਰਾਕ੍ਰਿਤਕ ਸਾਧਨਾਂ ਦਾ ਅੰਧਾ-ਧੁੰਦ ਸ਼ੋਸ਼ਣ ਕਰਨ ਵਿਚ ਪਿੱਛੇ ਰਹਿ ਗਏ ਹਨ) ਦੇਸ਼ਾਂ ਵਿਚ ਵਧਦੀ ਬੇਚੈਨੀ, ਬਦਅਮਨੀ, ਬੇਰੋਜ਼ਗਾਰੀ ਦੀ ਸਥਿੱਤੀ ਵੱਲ

- ਬਾਕੀ ਸਫਾ 37 'ਤੇ

## ਕਲੋਅ ਉਵਨ ਰੈਸਟੋਰੈਂਟ

9386- 120 ਸਟਰੀਟ

ਸਰੀ, ਬੀ.ਸੀ.

ਸਰੀ ਵਿਚ ਸਵਾਦਿਸ਼ਟ ਖਾਣਿਆਂ ਦਾ ਮਸ਼ਹੂਰ ਰੈਸਟੋਰੈਂਟ।

ਵੈਜੀਟੇਰੀਅਨ (ਸ਼ਾਕਾਹਾਰੀ) ਭੋਜਣ ਵੀ ਮਿਲਦਾ ਹੈ।

**ਫੋਨ: ਜਗਮਿੰਦਰ ਮਾਂਗਟ**

(604) 589-7622

## LASER SCREEN PRINTING

**Custom Printing and Specialty Advertising**

Manufacturer and Distributors of:

*T-Shirts *Sportswear *Team Jackets
* Crests *Caps * Decals
* Transfers *Emblems *Calendars
*Pens * Matches * Glasswear
* Lighters * Buttons * Sales Aids
* Playing Cards *Lapel Pins
*Safety Awards *Promotional Gifts
* Incentives * Plus much more

**Ram Sharma**
5311-91 Street
Edmonton, Alberta, T6E 6E2
**Ph: (403) 468-6435**

## SIKANDER HAIR STYLING (Unisex)

**6605 Fraser St. Vancouver**

(ਫਰੇਜ਼ਰ ਅਤੇ 50 ਐਵੀਨਿਊ ਉੱਪਰ)

ਅਸੀਂ ਹਰ ਤਰ੍ਹਾਂ ਦਾ ਕਟਿੰਗ ਤੇ ਸਟਾਇਲਿੰਗ ਦਾ ਕੰਮ ਕਰਦੇ ਹਾਂ। (Ladies & Gents)



* Colour
* Perms
* Facials Threadings
* Eyebrows Arching
* Lightening

ਫੋਨ: 327-1483

ਅਸੀਂ ਵਿਆਹਾਂ ਵਾਸਤੇ ਦੁਲਹਨ ਨੂੰ ਸਜਾਉਣ ਦਾ ਕੰਮ ਵੀ ਕਰਦੇ ਹਾਂ।

## Devinderjit (Dave) Singh Purewal

(Barrister, Solicitor & Notary Public)

ਦਵਿੰਦਰਜੀਤ ਸਿੰਘ ਪੁਰੇਵਾਲ

**Ph: (403) 462-7555**

**General Paractice of Law including:**

* ਕ੍ਰਿਮੀਨਲ (Criminal) • ਇਮੀਗਰੇਸ਼ਨ (Immigration)
*ਰੀਅਲ ਅਸਟੇਟ ਤੇ ਮੋਰਗੇਜ਼ (Real Estate & Mortagage)
* ਵਿੱਲ ਤੇ ਅਸਟੇਟ (Wills & Estate) * ਸਿਵਲ(Civil)
*ਡਾਇਵੋਰਸ ਤੇ ਫੈਮਲੀ ਕਾਨੂੰਨ (Divorce & Family Law)
* ਨਿਜੀ ਸੱਟਾਂ ਦੇ ਕਲੇਮ (Personal Injury Claims)

**Venkatraman & Assoeiataes**
Ph. (403) 436-7060
# 440-4445 Calgary Tr. South, Edmonton

*Millwood Office:*
9209-34th Ave. Edmonton
Alberta, T6E 5T5

ਸੇਵਾਵਾਂ ਪੰਜਾਬੀ, ਹਿੰਦੀ ਤੇ ਉਰਦੂ ਵਿਚ ਵੀ ਮਿਲਦੀਆਂ ਹਨ।

# ਅੰਤਰਰਾਸ਼ਟਰੀ ਦਹਿਸ਼ਤਵਾਦ ਅਤੇ ਯੂਨਾਈਟਿਡ ਸਟੇਟਸ*

ll

ਸੁਖਵੰਤ ਹੁੰਦਲ

ਜਨਵਰੀ 1992 ਦੇ ਸ਼ੁਰੂ ਤੋਂ ਯੂਨਾਈਟਿਡ ਸਟੇਟਸ ਅਤੇ ਪੱਛਮ ਵਿਚ ਉਸਦੇ ਮਿੱਤਰ ਦੇਸ਼ (ਯੂ.ਕੇ., ਫਰਾਂਸ ਆਦਿ) ਲਿਬਿਆ ਤੋਂ ਇਹ ਮੰਗ ਕਰ ਰਹੇ ਹਨ ਕਿ ਉਹ ਆਪਣੇ ਦੋ ਨਾਗਰਿਕਾਂ ਨੂੰ ਯੂਨਾਈਟਿਡ ਸਟੇਟਸ ਜਾਂ ਬ੍ਰਿਟੇਨ ਦੇ ਹਵਾਲੇ ਕਰੇ ਤਾਂਕਿ ਉਹਨਾਂ ਤੇ ਮੁੱਕਦਮਾ ਚਲਾਇਆ ਜਾ ਸਕੇ। ਇਹਨਾਂ ਦੋ ਨਾਗਰਿਕਾਂ ਉੱਤੇ ਯੂਨਾਈਟਿਡ ਸਟੇਟਸ ਦੀ ਏਅਰਲਾਈਨ ਪੈਨ.ਐਮ. ਦੇ ਇਕ ਜਹਾਜ਼ ਅਤੇ ਫਰਾਂਸ ਦੀ ਇਕ ਏਅਰਲਈਨ ਦੇ ਜਹਾਜ਼ ਨੂੰ ਬੰਬ ਰੱਖ ਕੇ ਡੇਗਣ ਦਾ ਦੋਸ਼ ਲਾਇਆ ਗਿਆ ਹੈ। ਇਹ ਦੋਸ਼ ਕਿਸੇ ਕਚਹਰੀ ਵਿਚ ਸਾਬਤ ਨਹੀਂ ਹੋਇਆ ਸਗੋਂ ਸਟੇਟਸ ਅਤੇ ਬ੍ਰਿਟੇਨ ਦੀਆਂ ਜਾਸੂਸੀ ਕਰਨ ਵਾਲੀਆਂ ਸੰਸਥਾਵਾਂ ਵਲੋਂ ਇਕੱਠੇ ਕੀਤੇ ਸਬੂਤਾਂ ਤੇ ਆਧਾਰਿਤ ਹੈ। ਲਿਬੀਆ ਵਲੋਂ ਉਹਨਾਂ ਦੀ ਇਹ ਮੰਗ ਨਾਂ ਮੰਨਣ ਕਾਰਨ ਅਪ੍ਰੈਲ 1992 ਤੋਂ ਸਟੇਟਸ ਦੇ ਪ੍ਰਭਾਵ ਹੇਠ ਯੂਨਾਇਟਡ ਨੇਸ਼ਨਜ਼ ਵਲੋਂ ਲਿਬੀਆ ਵਿਰੁੱਧ ਅੰਤਰਰਾਸ਼ਟਰੀ ਪਾਬੰਦੀਆਂ ਲਾ ਦਿੱਤੀਆਂ ਗਈਆਂ ਹਨ। ਬੇਸ਼ੱਕ ਅੰਤਰਰਾਸ਼ਟਰੀ ਕਾਨੂੰਨ ਦੇ ਕਈ ਮਾਹਰਾਂ ਅਨੁਸਾਰ ਅਜਿਹੀਆਂ ਪਾਬੰਦੀਆਂ ਲਾਉਣਾ ਅੰਤਰਰਾਸ਼ਟਰੀ ਕਾਨੂੰਨ ਦੇ ਖਿਲਾਫ ਹੈ ਪਰ ਯੂਨਾਈਟਿਡ ਸਟੇਟਸ ਨੂੰ ਇਸਦੀ ਕੀ ਪਰਵਾਹ। ਉਸ ਅਤੇ ਉਸਦੇ ਮਿੱਤਰ ਦੇਸ਼ਾਂ ਅਨੁਸਾਰ ਤਾਂ ਇਹ ਕਾਰਵਾਈ ਅੰਤਰਰਾਸ਼ਟਰੀ ਦਹਿਸ਼ਤਵਾਦ ਦਾ 'ਖਾਤਮਾ' ਕਰਨ ਲਈ ਕੀਤੀ ਜਾ ਰਹੀ ਹੈ।

ਸਟੇਟਸ ਵਲੋਂ ਕੀਤੀ ਜਾ ਰਹੀ ਇਸ ਕਾਰਵਾਈ ਨੂੰ ਇਕੱਲੀ-ਇਕਹਰੀ ਕਾਰਵਾਈ ਦੇ ਤੌਰ ਤੇ ਨਹੀਂ ਦੇਖਣਾ ਚਾਹੀਦਾ ਸਗੋਂ ਉਸ ਵਲੋਂ ਅੰਤਰਰਾਸ਼ਟਰੀ ਦਹਿਸ਼ਤਵਾਦ ਦੇ ਸਬੰਧ ਵਿਚ ਅਪਣਾਈ ਜਾਂਦੀ ਸਮੁੱਚੀ ਪਾਲਸੀ ਦੇ ਇਕ ਹਿੱਸੇ ਅਤੇ ਉਸ ਪਿੱਛੇ ਕੰਮ ਕਰਦੀ ਧਾਰਨਾ ਨੂੰ ਦੇਖਣਾ ਚਾਹੀਦਾ ਹੈ। ਇਸ ਪਾਲਸੀ ਪਿੱਛੇ ਕੰਮ ਕਰਦੀ ਧਾਰਨਾ ਨੂੰ ਸੰਖੇਪ ਵਿਚ ਇਸ ਤਰ੍ਹਾਂ ਬਿਆਨਿਆ ਜਾ ਸਕਦਾ ਹੈ: ਅੰਤਰਰਾਸ਼ਟਰੀ ਦਹਿਸ਼ਤਵਾਦ ਮੂਲਵਾਦੀਆਂ, ਕਮਿਊਨਿਸਟਾਂ, ਤੀਜੀ ਦੁਨੀਆਂ ਦੇ ਦੇਸ਼ਾਂ ਵਿਚ ਕੌਮੀ ਮੁਕਤੀ ਲਈ ਕੰਮ ਕਰ ਰਹੀਆਂ ਸ਼ਕਤੀਆਂ ਆਦਿ ਵਲੋਂ ਕੀਤਾ ਜਾਂਦਾ ਹੈ। ਇਹਨਾਂ ਦਹਿਸ਼ਤਵਾਦੀ ਕਾਰਵਾਈਆਂ ਦੇ ਨਿਸ਼ਾਨੇ ਪੱਛਮ ਦੇ ਤੇ ਖਾਸ ਕਰਕੇ ਯੂਨਾਈਟਿਡ ਸਟੇਟਸ ਵਰਗੇ ਬੇਕਸੂਰ ਦੇਸ਼ ਬਣਦੇ ਹਨ। ਤੀਜੀ ਦੁਨੀਆਂ ਦੇ ਦਹਿਸ਼ਤਵਾਦੀ ਪੱਛਮ ਦੇ ਦੇਸ਼ਾਂ ਦੀ ਸਭਿਅਤਾ ਨੂੰ ਤਬਾਹ ਕਰਨ ਤੇ ਤੁਲੇ ਹੋਏ ਹਨ।

ਇਸ ਲੇਖ ਦਾ ਮਕਸਦ ਅਜਿਹੀ ਧਾਰਨਾ ਨੂੰ ਚੁਣੌਤੀ ਦੇਣਾ ਅਤੇ ਇਹ ਸਾਬਤ ਕਰਨਾ ਹੈ ਕਿ ਪੱਛਮ ਦੇ 'ਸਭਿਅਕ' ਦੇਸ਼ਾਂ ਦੇ ਮੁਹਰੀ ਯੂਨਾਈਟਿਡ ਸਟੇਟਸ ਦੀ ਵਿਦੇਸ਼ੀ ਪਾਲਸੀ ਵਿਚ ਅੰਤਰਰਾਸ਼ਟਰੀ ਦਹਿਸ਼ਤਵਾਦ ਦਾ ਇਕ ਮਹੱਤਵਪੂਰਨ ਥਾਂ ਹੈ। ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਅੰਤਰਰਾਸ਼ਟਰੀ ਪੱਧਰ ਤੇ ਯੂਨਾਈਟਿਡ ਸਟੇਟਸ ਅਤੇ ਪੱਛਮੀ ਦੇਸ਼ਾਂ ਦੇ ਨਾਗਰਿਕਾਂ, ਜਾਇਦਾਦ ਅਤੇ ਉਹਨਾਂ ਦੀਆਂ ਐਂਬਸੀਆਂ ਅਤੇ ਅਜਿਹੀਆਂ ਹੋਰ ਥਾਂਵਾਂ ਤੇ ਦਹਿਸ਼ਤਵਾਦੀ ਹਮਲੇ ਹੋਏ ਹਨ। ਇਹ ਗੱਲ ਵੀ ਬਿਲਕੁਲ ਸਹੀ ਹੈ ਕਿ ਅਜਿਹੇ ਕਈ ਦਹਿਸ਼ਤਵਾਦੀ ਹਮਲਿਆਂ ਪਿੱਛੇ ਵਿਦੇਸ਼ੀ ਸਰਕਾਰਾਂ ਦਾ ਹੱਥ ਰਿਹਾ ਹੈ। ਪਰ ਮੁਸ਼ਕਿਲ ਉਦੋਂ ਖੜੀ ਹੁੰਦੀ ਹੈ ਜਦੋਂ ਇਹ ਮੰਨ ਲਿਆ ਜਾਂਦਾ ਹੈ ਜਾਂ ਇਹ ਮਨਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਅਜਿਹੀਆਂ ਕਾਰਵਾਈਆਂ ਹੀ ਅੰਤਰਰਾਸ਼ਟਰੀ ਦਹਿਸ਼ਤਵਾਦ ਦੀ ਪੂਰੀ ਤਸਵੀਰ ਹਨ। ਜੇ ਅੰਤਰਰਾਸ਼ਟਰੀ ਦਹਿਸ਼ਤਵਾਦ ਦੀ ਕੋਈ ਵੀ ਪਰਿਭਾਸ਼ਾ ਲੈਕੇ ਉਸ ਆਧਾਰ ਤੇ ਅਮਰੀਕਾ ਅਤੇ ਉਸਦੇ ਮਿੱਤਰ ਦੇਸ਼ਾਂ ਦੀਆਂ ਕਾਰਵਾਈਆਂ ਦਾ ਨਿਰਣਾ ਕੀਤਾ ਜਾਵੇ ਤਾਂ ਇਹ ਗੱਲ ਬਿਲਕੁਲ ਸਪਸ਼ਟ ਹੋ ਜਾਂਦੀ ਹੈ ਕਿ ਅੰਤਰਰਾਸ਼ਟਰੀ ਦਹਿਸ਼ਤਵਾਦੀ ਕਾਰਵਾਈਆਂ ਕਰਨ ਵਿਚ ਅਤੇ ਅਜਿਹੀਆਂ ਕਾਰਵਾਈਆਂ ਕਰਨ ਵਾਲਿਆਂ ਦੀ ਮਦਦ ਕਰਨ ਵਿਚ ਅਮਰੀਕਾ ਅਤੇ ਉਸਦੇ ਮਿੱਤਰ ਦੇਸ਼ਾਂ ਦਾ ਪ੍ਰਮੁੱਖ ਸਥਾਨ ਹੈ।

ਇਸ ਤੋਂ ਪਹਿਲਾਂ ਕਿ ਸਟੇਟਸ ਵਲੋਂ ਅੰਤਰਰਾਸ਼ਟਰੀ ਪੱਧਰ ਤੇ ਕੀਤੀਆਂ ਜਾਂਦੀਆਂ ਕਾਰਵਾਈਆਂ ਦੇ ਵਿਸਥਾਰ ਵਿਚ ਜਾਇਆ ਜਾਵੇ, ਇਹ ਗੱਲ ਮਦਦਗਾਰ ਸਾਬਤ ਹੋਵੇਗੀ ਜੇ ਅਸੀਂ ਅੰਤਰਰਾਸ਼ਟਰੀ ਦਹਿਸ਼ਤਵਾਦ ਦੀ ਪਰਿਭਾਸ਼ਾ ਨਿਯਤ ਕਰ ਲਈਏ। ਯੂਨਾਈਟਿਡ ਸਟੇਟਸ ਦੀ ਸਰਕਾਰੀ ਕੋਡ (ਆਫੀਸ਼ੀਅਲ ਯੂਨਾਇਟਡ ਸਟੇਟਸ ਕੋਡ) ਅਨੁਸਾਰ:

> "ਦਹਿਸ਼ਤਵਾਦ ਦੀ ਹਰਕਤ" ਤੋਂ ਭਾਵ ਹੈ (ੳ) ਕੋਈ ਵੀ ਹਿੰਸਾਤਮਕ ਕਾਰਵਾਈ ਜਾਂ ਅਜਿਹੀ ਕਾਰਵਾਈ ਜੋ ਮਨੁੱਖੀ ਜ਼ਿੰਦਗੀ ਲਈ ਖਤਰਨਾਕ ਹੋਵੇ ਅਤੇ ਯੂਨਾਈਟਿਡ ਸਟੇਟਸ ਜਾਂ ਹੋਰ ਕਿਸੇ ਦੇਸ਼ ਦੇ ਫੌਜ਼ਦਾਰੀ ਕਾਨੂੰਨ ਦੀ ਉਲੰਘਣਾ ਕਰਦੀ ਹੋਵੇ ਜਾਂ ਉਹ ਕਾਰਵਾਈ ਯੂਨਾਈਟਿਡ ਸਟੇਟਸ ਜਾਂ ਕਿਸੇ ਵੀ ਦੇਸ਼ (ਜਿੱਥੇ ਉਹ ਕੀਤੀ ਗਈ ਹੋਵੇ) ਵਿਚ ਫੌਜਦਾਰੀ ਜੁਰਮ ਮੰਨੀ ਜਾਂਦੀ ਹੋਵੇ। (ਅ) ਉਹ ਕਾਰਵਾਈ ਜਿਸਦਾ ਮਕਸਦ (I) ਸਿਵਲਿਅਨ ਵਸੋਂ ਨੂੰ ਡਰਾਉਣਾ ਜਾਂ ਸਿਵਲੀਅਨ ਵਸੋਂ ਨਾਲ ਜਬਰਦਸਤੀ ਕਰਨਾ ਜਾਪੇ (II) ਡਰ ਜਾਂ ਜਬਰਦਸਤੀ ਦਮਨ ਨਾਲ ਕਿਸੇ ਦੂਜੇ ਦੇਸ਼ ਦੀ ਸਰਕਾਰ ਦੀ ਪਾਲਸੀ ਤੇ ਅਸਰ ਪਾਉਣ ਦੀ ਕੋਸ਼ਿਸ਼ ਜਾਪੇ (III) ਲੀਡਰਾਂ ਦਾ ਕਤਲ ਕਰਕੇ ਜਾਂ ਉਹਨਾਂ ਨੂੰ ਜਬਰਦਸਤੀ ਚੁੱਕ ਕੇ, ਕਿਸੇ ਦੇਸ਼ ਦੀ ਸਰਕਾਰ ਦਾ ਵਤੀਰਾ ਬਦਲਣ ਦੀ ਕਿਰਿਆ ਜਾਪੇ।

ਹੁਣ ਇਸ ਪਰਿਭਾਸ਼ਾ ਨੂੰ ਆਧਾਰ ਬਣਾ ਕੇ ਯੂਨਾਈਟਿਡ ਸਟੇਟਸ ਵਲੋਂ ਕੀਤੀਆਂ ਜਾਂਦੀਆਂ ਕਾਰਵਾਈਆਂ ਦੀ ਪੜਤਾਲ ਕੀਤੀ ਜਾਵੇਗੀ ਤਾਂਕਿ ਇਹ ਦਿਖਾਇਆ ਜਾ ਸਕੇ ਕਿ ਅੰਤਰਰਾਸ਼ਟਰੀ ਦਹਿਸ਼ਤਵਾਦ ਵਿਚ ਯੂਨਾਈਟਿਡ ਸਟੇਟਸ ਦਾ ਹੱਥ ਇਕ ਵੱਡੀ ਪੱਧਰ ਤੇ ਹੈ। ਇਹਨਾਂ ਕਾਰਵਾਇਆਂ ਵਿਚ ਸੀ.ਆਈ.ਏ. ਅਤੇ ਅਮਰੀਕਾ ਦੀ ਮਿਲਟਰੀ ਦੀਆਂ ਹੋਰ ਸ਼ਾਖਾਵਾਂ ਵਲੋਂ, ਅਮਰੀਕਾ ਦੀਆਂ ਸਹਾਇਕ ਅਤੇ ਪਿਛਲੱਗ ਸਰਕਾਰਾਂ ਵਲੋਂ ਅਤੇ ਅਮਰੀਕਾ ਵਲੋਂ ਭਾੜੇ ਤੇ ਕੀਤੀਆਂ ਫੌਜਾਂ ਜਾਂ ਫੌਜੀਆਂ ਵਲੋਂ ਦੂਜੇ ਦੇਸ਼ਾਂ ਦੀਆਂ ਸਰਕਾਰਾਂ ਜਾਂ ਵਸੋਂ ਵਿਰੁੱਧ ਕੀਤੀਆਂ ਜਾਂਦੀਆਂ ਕਾਰਵਾਈਆਂ ਸ਼ਾਮਲ ਹਨ।

ਸੀ.ਆਈ.ਏ. ਅਤੇ ਯੂਨਾਈਟਿਡ ਸਟੇਟਸ ਦੀਆਂ ਫੌਜਾਂ ਦੀ ਦਹਿਸ਼ਤਵਾਦੀ ਕਾਰਵਾਈਆਂ ਵਿਚ ਸ਼ਮੂਲੀਅਤ ਦੇ ਸਬੂਤ ਵਜੋਂ ਕਿੰਨੀਆਂ ਹੀ ਉਦਾਹਰਣਾ ਦਿੱਤੀਆਂ ਜਾ ਸਕਦੀਆਂ ਹਨ।

* ਇਸ ਲੇਖ ਵਿਚ ਅਮਰੀਕਾ ਦੀ ਥਾਂ ਯੂਨਾਈਟਿਡ ਸਟੇਟਸ ਵਰਤਿਆ ਗਿਆ ਹੈ ਕਿਉਂਕਿ ਅਮਰੀਕਾ ਇਕ ਦੇਸ਼ ਦਾ ਨਹੀਂ ਸਗੋਂ ਮਹਾਂਦੀਪ ਦਾ ਨਾਂ ਹੈ ਜਿਸ ਵਿਚ ਬਹੁਤ ਸਾਰੇ ਦੇਸ਼ ਆਉਂਦੇ ਹਨ।

ਇਹਨਾਂ ਵਿਚੋਂ ਇਕ ਉਦਾਹਰਨ ਕਿਊਬਾ ਦੀ ਹੈ। 1959 ਵਿਚ ਕਿਊਬਾ ਵਿਚ ਇਨਕਲਾਬ ਆਉਣ ਤੋਂ ਲੈਕੇ ਹੁਣ ਤੱਕ ਸਟੇਟਸ ਨੇ ਕਿਊਬਾ ਦੀ ਸਰਕਾਰ ਦਾ ਰਾਜਪਲਟਾ ਕਰਾਉਣ ਲਈ ਇਕ ਲਗਾਤਾਰ ਲੜਾਈ ਜ਼ਾਰੀ ਰੱਖੀ ਹੋਈ ਹੈ। ਸੀ.ਆਈ.ਏ ਦੀ ਅਗਵਾਈ ਵਿਚ ਕਿਊਬਾ ਉੱਤੇ 'ਬੇਅ ਆਫ ਪਿਗਜ਼' ਨਾਂ ਦੇ ਅਪਰੇਸ਼ਨ ਹੇਠ ਸਿੱਧੇ ਹਮਲੇ ਤੋਂ ਲੈਕੇ ਕਿਊਬਾ ਵਿਰੁੱਧ ਕਈ ਤਰ੍ਹਾਂ ਦੀਆਂ ਦਹਿਸ਼ਤਵਾਦੀ ਕਾਰਵਾਈਆਂ ਇਸ ਲੜਾਈ ਦਾ ਹਿੱਸਾ ਹਨ। ਹੁਣ ਤੱਕ ਮਿਲਦੀ ਜਾਣਕਾਰੀ ਮੁਤਾਬਕ ਸੀ.ਆਈ.ਏ ਵਲੋਂ ਕਿਊਬਾ ਦੇ ਮੁਖੀ ਫੀਡੇਲ ਕਾਸਟਰੋ ਨੂੰ ਕਤਲ ਕਰਨ ਦੀਆਂ ਦਰਜ਼ਨ ਦੇ ਕਰੀਬ ਕੋਸ਼ਿਸ਼ਾਂ ਕੀਤੀਆਂ ਜਾ ਚੁੱਕੀਆਂ ਹਨ।

ਕਿਊਬਾ ਵਿਰੁੱਧ ਦਹਿਸ਼ਤਵਾਦੀ ਕਾਰਵਾਈਆਂ ਕਰਨ ਲਈ ਨਵੰਬਰ 1961 ਵਿਚ 'ਅਪ੍ਰੇਸ਼ਨ ਮੋਂਗੂਜ਼' ਦੇ ਨਾਂ ਹੇਠ ਇਕ ਗੁਪਤ ਸਪੈਸ਼ਲ ਗਰੁੱਪ ਤਿਆਰ ਕੀਤਾ ਗਿਆ ਸੀ। ਇਸ ਗਰੁੱਪ ਵਿਚ 400 ਵਿਅਕਤੀ ਯੂਨਾਈਟਿਡ ਸਟੇਟਸ ਤੋਂ ਅਤੇ 2000 ਸਾਬਕਾ ਕਿਊਬਨ ਸ਼ਾਮਲ ਸਨ। ਇਸਦਾ ਸਾਲਾਨਾ ਬੱਜਟ 50 ਮਿਲੀਅਨ (5 ਕਰੋੜ) ਡਾਲਰ ਸੀ ਅਤੇ ਇਹ ਮਿਆਮੀ ਵਿਚ ਸਥਿਤ ਸੀ.ਆਈ.ਏ. ਦੇ ਸਟੇਸ਼ਨ ਦੀ ਨਿਗਰਾਨੀ ਵਿਚ ਚਲਾਇਆ ਜਾਂਦਾ ਸੀ। ਇਸ ਗਰੁੱਪ ਵਲੋਂ ਕੀਤੇ ਜਾਂਦੇ ਕੰਮਾ ਵਿਚੋਂ ਕੁੱਝ ਕੰਮ ਸਨ: ਕਿਊਬਾ ਅੰਦਰ ਹੋਟਲਾਂ ਅਤੇ ਸਨਅਤਾਂ ਵਿਚ ਬੰਬ ਰੱਖਣੇ, ਕਿਊਬਾ ਦੀਆਂ ਮੱਛੀਆਂ ਫੜ੍ਹਨ ਵਾਲੀਆਂ ਬੇੜੀਆਂ ਨੂੰ ਡੁਬੋਣਾ, ਕਿਊਬਾ ਵਿਚ ਫਸਲਾਂ ਅਤੇ ਜਾਨਵਰਾਂ ਨੂੰ ਜ਼ਹਿਰ ਦੇ ਕੇ ਤਬਾਹ ਕਰਨਾ, ਕਿਊਬਾ ਵਲੋਂ ਬਾਹਰ ਨੂੰ ਭੇਜੇ ਜਾਂਦੇ ਮਾਲ ਖਾਸ ਕਰਕੇ ਖੰਡ ਨੂੰ ਦੂਸ਼ਿਤ ਕਰਨਾ ਆਦਿ।

ਸੰਨ 1979 ਵਿਚ ਜਦੋਂ ਨਿਕਰਾਗੂਆ ਵਿਚ ਇਨਕਲਾਬ ਆਇਆ ਤਾਂ ਇਸੇ ਤਰ੍ਹਾਂ ਦੀ ਪਾਲਸੀ ਨਿਕਰਾਗੂਆ ਵਿਰੁੱਧ ਅਪਣਾਈ ਗਈ। ਸੰਨ 1984 ਵਿਚ ਨਿਕਰਾਗੂਆ ਦੀ ਬੰਦਰਗਾਹ ਦੇ ਪਾਣੀਆਂ ਵਿਚ ਸੀ.ਆਈ.ਏ. ਅਤੇ ਯੂਨਾਈਟਿਡ ਸਟੇਟਸ ਦੀ ਨੇਵੀ ਵਲੋਂ ਬੰਬਾਂ ਦੀ ਸੁਰੰਗ ਵਿਛਾਉਣਾ ਇਕ ਅਜਿਹੀ ਦਹਿਸ਼ਤਵਾਦੀ ਕਾਰਵਾਈ ਸੀ ਜਿਸਦਾ ਚਰਚਾ ਸੰਸਾਰ ਪੱਧਰ ਤੇ ਹੋਇਆ। ਫਰਵਰੀ ਅਤੇ ਅਪ੍ਰੈਲ 1984 ਦੇ ਵਿਚਕਾਰ ਸਟੇਟਸ ਵਲੋਂ 600 ਦੇ ਕਰੀਬ 'ਮਾਈਨਾਂ' ਨਿਕਰਾਗੂਆ ਦੀ ਬੰਦਰਗਾਹ ਦੇ ਪਾਣੀਆਂ ਵਿਚ ਵਿਛਾ ਦਿੱਤੀਆਂ ਗਈਆਂ। ਵੀਅਤਨਾਮ ਦੀ ਲੜ੍ਹਾਈ ਤੋਂ ਬਾਅਦ ਇਹ ਪਹਿਲਾ ਮੌਕਾ ਸੀ ਜਦੋਂ ਕਿਸੇ ਦੇਸ਼ ਦੀਆਂ ਬੰਦਰਗਾਹਾਂ ਦੇ ਪਾਣੀਆਂ ਵਿਚ ਬੰਬਾਂ ਦੀ ਸੁਰੰਗ ਵਿਛਾਈ ਗਈ ਹੋਵੇ। ਇਸ ਵਿਚ ਸੀ.ਆਈ. ਏ. ਦੇ ਹੱਥ ਹੋਣ ਨੂੰ ਲੁਕੋਣ ਲਈ ਨਿਕਰਾਗੂਆ ਡੈਮੋਕਰੈਟਿਕ ਫਰੰਟ (ਜੋ ਸੀ.ਆਈ.ਏ ਦੀ ਮਦਦ ਨਾਲ ਚਲਦਾ ਸੀ) ਦੇ ਲੀਡਰ ਐਡਗਰ ਚੈਮਾਰੋ ਨੇ ਇਸ ਕਾਰਵਾਈ ਦੀ ਜ਼ਿੰਮੇਵਾਰੀ ਆਪਣੇ ਗਰੁੱਪ ਉੱਤੇ ਲੈ ਲਈ। ਪਰ ਇਸ ਕਾਰਵਾਈ ਤੋਂ ਦੋ ਸਾਲ ਬਾਅਦ ਉਸਨੇ ਇਸ ਗੱਲ ਦਾ ਭੇਤ ਖੋਲ੍ਹਦਿਆਂ ਦੱਸਿਆ," ਕਿ ਇਸ ਕਾਰਵਾਈ ਦੀ ਜ਼ਿੰਮੇਵਾਰੀ ਲੈਣ ਵਾਲਾ ਸਾਡਾ ਬਿਆਨ ਸੀ.ਆਈ. ਦੇ ਡਿਪਟੀ ਸਟੇਸ਼ਨ ਚੀਫ ਨੇ ਲਿਖਿਆ ਸੀ। ਡਿਪਟੀ ਚੀਫ ਨੇ ਮੈਨੂੰ ਅੱਧੀ ਰਾਤ ਨੂੰ ਜਗਾਇਆ ਅਤੇ ਕਿਹਾ ਕਿ ਮੈਂ ਇਹ ਬਿਆਨ ਪ੍ਰੈਸ ਨੂੰ ਦੇ ਦੇਵਾਂ। ਮੈਨੂੰ ਉਦੋਂ ਪਹਿਲੀ ਵਾਰ ਇਸ ਕਾਰਵਾਈ ਦਾ ਪਤਾ ਲੱਗਾ ਸੀ।"

**"ਸੀ.ਆਈ.ਏ ਵਲੋਂ ਫੀਡੇਲ ਕਾਸਟਰੋ ਨੂੰ ਕਤਲ ਕਰਨ ਦੀਆਂ ਦਰਜ਼ਨ ਦੇ ਕਰੀਬ ਕੋਸ਼ਿਸ਼ਾਂ ਕੀਤੀਆਂ ਜਾ ਚੁੱਕੀਆਂ ਹਨ।"**

ਇਸ ਕਾਰਵਾਈ ਦਾ ਮਕਸਦ ਨਿਕਰਾਗੂਆ ਨੂੰ ਸਮਾਨ ਲੈ ਕੇ ਆਉਣ ਵਾਲੇ ਜਹਾਜ਼ਾਂ ਨੂੰ ਡਰਾਉਣਾ ਸੀ ਤਾਂਕਿ ਨਿਕਰਾਗੂਆ ਦੇ ਅੰਤਰਰਾਸ਼ਟਰੀ ਸਮੁੰਦਰੀ ਵਪਾਰ ਨੂੰ ਨੁਕਸਾਨ ਪਹੁੰਚਾਇਆ ਜਾ ਸਕੇ। ਨਿਕਰਾਗੂਆ ਦੀ ਸਰਕਾਰੀ ਰੀਪੋਰਟ ਮੁਤਾਬਕ ਇਸ ਕਾਰਵਾਈ ਕਾਰਨ ਨਿਕਰਾਗੂਆ ਦਾ 10 ਮਿਲੀਅਨ (ਇਕ ਕਰੋੜ) ਡਾਲਰ ਦਾ ਨੁਕਸਾਨ ਹੋਇਆ ਸੀ।

ਇਕ ਹੋਰ ਕਾਰਵਾਈ ਜਿਸ ਵਿਚ ਯੂਨਾਈਟਿਡ ਸਟੇਟਸ ਦੀਆਂ ਫੌਜਾਂ ਨੇ ਸਿੱਧੇ ਰੂਪ ਵਿਚ ਹਿੱਸਾ ਲਿਆ ਉਹ ਹੈ ਅਪ੍ਰੈਲ 1986 ਵਿਚ ਉਸਦੇ ਜਹਾਜ਼ਾਂ ਵਲੋਂ ਲਿਬੀਆ ਉੱਤੇ ਬੰਬਾਰੀ। ਇਸ ਬੰਬਾਰੀ ਕਾਰਨ 100 ਤੋਂ ਜ਼ਿਆਦਾ ਲੋਕ ਮਾਰੇ ਗਏ। ਯੂਨਾਈਟਿਡ ਸਟੇਟਸ ਨੇ ਇਸ ਬੰਬਾਰੀ ਨੂੰ ਠੀਕ ਠਹਿਰਾਉਂਦਿਆਂ ਕਿਹਾ ਕਿ ਇਹ ਬੰਬਾਰੀ ਵੈਸਟ ਬਰਲਿਨ ਵਿਚ 'ਲਾ ਬੈਲੇ' ਨਾਂ ਦੀ ਡਿਸਕੋ 'ਚ ਰੱਖੇ ਗਏ ਬੰਬ ਦੇ ਜੁਆਬ ਵਿਚ ਕੀਤੀ ਗਈ ਸੀ। ਯੂਨਾਈਟਿਡ ਸਟੇਟਸ ਮੁਤਾਬਕ ਡਿਸਕੋ ਵਿਚ ਬੰਬ ਰੱਖਣ ਪਿੱਛੇ ਲਿਬੀਆ ਦਾ ਹੱਥ ਸੀ। ਪਰ ਉਸ ਦੀ ਇਸ ਲਾਈਨ ਨਾਲ ਹਰ ਕੋਈ ਸਹਿਮਤ ਨਹੀਂ। ਯੂਨਾਈਟਿਡ ਸਟੇਟਸ ਦੀ ਵਿਦੇਸ਼ੀ ਪਾਲਸੀ ਦੇ ਆਲੋਚਕ ਪ੍ਰੋ: ਨੋਮ ਚੋਮਸਕੀ ਅਨੁਸਾਰ ਡਿਸਕੋ ਵਿਚ ਬੰਬ ਰੱਖਣ ਪਿੱਛੇ ਲਿਬੀਆ ਦਾ ਹੱਥ ਹੋਣ ਦਾ ਕੋਈ ਵੀ ਠੋਸ ਸਬੂਤ ਨਹੀਂ ਹੈ। ਇਸ ਬੰਬਾਰੀ ਨੂੰ ਭੰਡਦਿਆਂ ਯੂਨਾਈਟਿਡ ਨੇਸ਼ਨਜ ਨੇ ਕਿਹਾ ਕਿ ਇਹ ਬੰਬਾਰੀ ਅੰਤਰਰਾਸ਼ਟਰੀ ਕਾਨੂੰਨ ਦੀ ਉਲੰਘਣਾ ਹੈ।

ਜੇ ਹੁਣ ਉਹਨਾਂ ਦਹਿਸ਼ਤਵਾਦੀ ਕਾਰਵਾਈਆਂ ਦੀ ਗੱਲ ਕਰਨੀ ਹੋਵੇ ਜੋ ਉਹਨਾਂ ਤਾਕਤਾਂ ਵਲੋਂ ਕੀਤੀਆਂ ਜਾਂਦੀਆਂ ਹਨ ਜਿਹਨਾਂ ਨੂੰ ਯੂਨਾਈਟਿਡ ਸਟੇਟਸ ਦੀ ਸਹਾਇਤਾ ਪ੍ਰਾਪਤ ਹੁੰਦੀ ਹੈ ਤਾਂ ਨਿਕਰਾਗੂਆ ਵਿਚ 'ਕੋਂਟਰਾਜ਼' ਦੀ ਉਦਾਹਰਣ ਉੱਭਰਕੇ ਸਾਹਮਣੇ ਆਉਂਦੀ ਹੈ। ਨਿਕਰਾਗੂਆ ਵਿਚ ਸਮੋਜ਼ਾ ਦੀ ਡਿਕਟੇਟਰਸ਼ਿਪ ਦਾ ਖਾਤਮਾ ਹੋਣ ਤੇ ਵੱਡੀ ਗਿਣਤੀ ਵਿਚ ਉਸਦੇ ਹਮਾਇਤੀ ਨੈਸ਼ਨਲ ਗਾਰਡਜ਼ਮੈਨ ਕੇਂਦਰੀ ਅਮਰੀਕਾ ਅਤੇ ਯੁਨਾਇਟਡ ਸਟੇਟਸ ਵਿਚ ਵਿਖਰ ਗਏ। ਸਮੋਜ਼ਾ ਤੋਂ ਬਾਅਦ ਬਣੀ ਸੈਂਡੀਨਿਸਟਾਂ ਦੀ ਸਰਕਾਰ ਡੇਗਣ ਲਈ ਸੀ.ਆਈ.ਏ. ਨੇ ਪੁਰਾਣੇ ਨੈਸ਼ਨਲ ਗਾਰਡਜ਼ਮੈਨ ਅਤੇ ਸਮੋਜ਼ਾ ਦੇ ਹਮਾਇਤੀਆਂ ਨੂੰ 'ਕੋਂਟਰਾਜ਼' ਦੇ ਨਾਂ ਹੇਠ ਇਕ ਫੌਜ਼ ਦੇ ਰੂਪ ਵਿਚ ਇਕੱਤਰ ਕਰਨਾ ਸ਼ੁਰੂ ਕਰ ਦਿੱਤਾ। 1980 ਵਿਚ ਸੀ.ਆਈ.ਏ. ਨੇ ਅਰਜਨਟੀਨਾ ਦੀ ਫੌਜੀ ਸਰਕਾਰ ਦੀ ਮਦਦ ਨਾਲ ਕੋਂਟਰਾਜ਼ ਨੂੰ ਸਿਖਲਾਈ ਦੇਣ ਲਈ ਸਿੱਖਿਆਕਾਰਾਂ ਅਤੇ ਸਲਾਹਕਾਰਾਂ ਦਾ ਪ੍ਰਬੰਧ ਕੀਤਾ। 1981 ਵਿਚ ਇਸ ਗਰੁੱਪ ਨੂੰ ਸੀ.ਆਈ.ਏ. ਅਤੇ ਅਰਜਨਟੀਨਾ ਦੀ ਗੁਪਤਚਰ ਸੰਸਥਾਂ ਦੀ ਨਿਗਰਾਨੀ ਹੇਠ ਲੈ ਆਂਦਾ ਗਿਆ। ਫਿਰ ਉਹਨਾਂ ਨੂੰ ਹਥਿਆਰ ਚਲਾਉਣ, ਤੋੜ-ਭੰਨ ਕਰਨ, ਦਹਿਸ਼ਤਗਰਦੀ ਦੇ ਦਾਅ- ਪੇਚ, ਜਾਸੂਸੀ ਕਰਨ, ਧਰਤੀ ਦੀ ਲੜਾਈ, ਹਲਕੇ ਤੋਪਖਾਨੇ ਆਦਿ ਦੀ ਸਿਖਲਾਈ ਦਿੱਤੀ ਗਈ। ਯੂਨਾਈਟਿਡ ਸਟੇਟਸ ਦੇ ਸਲਾਹਕਾਰਾਂ ਨੇ ਕੋਂਟਰਾਜ਼ ਨੂੰ ਪਲਟਨਾਂ ਵਿਚ ਵੰਡਿਆ ਅਤੇ ਉਹਨਾਂ ਦੇ ਕਮਾਂਡਰਾਂ ਦੀ ਚੋਣ ਕੀਤੀ ਅਤੇ ਕਮਾਂਡਰਾਂ ਨੂੰ ਲੀਡਰਸ਼ਿੱਪ ਦੀ ਸਿਖਲਾਈ ਦਿੱਤੀ। ਇਸ ਸੱਭ ਕੁੱਝ ਦਾ ਤਾਲਮੇਲ ਰੱਖਣ ਦੀ ਜ਼ਿੰਮੇਵਾਰੀ ਸੀ. ਆਈ.ਏ. ਦੀ ਸੀ। ਉਸਨੇ ਹੀ

ਸਾਰੇ ਕੇਂਦਰੀ ਅਮਰੀਕਾ ਵਿਚ ਪੁਰਾਣੇ ਰਹਿ ਚੁੱਕੇ ਗਾਰਡਜ਼ਮੈਨ ਅਤੇ ਸਮੋਜ਼ਾ ਦੇ ਭਗਤਾਂ ਨਾਲ ਸੰਪਰਕ ਕੀਤਾ, ਉਹਨਾਂ ਨੂੰ ਤਨਖਾਹ ਤੇ ਮੁੱਕਰਰ ਕੀਤਾ ਅਤੇ ਨਿਯਤ ਥਾਵਾਂ ਤੇ ਭੇਜਿਆ।

ਕੋਂਟਰਾਜ਼ ਦਾ ਇਕ ਮਕਸਦ ਨਿਕਰਾਗੂਆਂ ਦੇ ਲੋਕਾਂ ਵਿਚ ਦਹਿਸ਼ਤ ਪਾ, ਉਹਨਾਂ ਨੂੰ ਨਿਕਰਾਗੂਆ ਦੀ ਸਰਕਾਰ ਦੀ ਮਦਦ ਕਰਨੋਂ ਹਟਾਉਣਾ ਸੀ। ਇਸ ਕਰਕੇ ਉਹਨਾਂ ਦੀਆਂ ਕਾਰਵਾਈਆਂ ਫੌਜੀ ਨਿਸ਼ਾਨਿਆਂ ਤੱਕ ਸੀਮਤ ਨਹੀਂ ਸਨ। ਉਹਨਾਂ ਨੇ ਚਰਚਾਂ, ਸਹਿਕਾਰੀ ਫਾਰਮਾਂ ਅਤੇ ਸਿਵਲੀਅਨ ਵਸੋਂ ਨੂੰ ਵੀ ਆਪਣਾ ਨਿਸ਼ਾਨਾ ਬਣਾਇਆ। 1989 ਵਿਚ ਲਗਾਏ ਇਕ ਅੰਦਾਜ਼ੇ ਮੁਤਾਬਕ ਕੋਂਟਰਾਜ਼ ਨਾਲ ਚਲਦੀ ਲੜਾਈ ਵਿਚ 29,000 ਤੋਂ ਵੱਧ ਲੋਕ ਮਾਰੇ ਗਏ ਜਿਹਨਾਂ ਵਿਚੋਂ ਅੱਧੋਂ ਵੱਧ ਸਿਵਲੀਅਨ ਲੋਕ ਸਨ। ਇਹ ਸੱਭ ਕੁੱਝ ਤਾਂ ਹੀ ਹੋ ਸਕਿਆ ਕਿਉਂਕਿ ਕੋਂਟਰਾਜ਼ ਨੂੰ ਯੂਨਾਈਟਿਡ ਸਟੇਟਸ ਦੀ ਮਦਦ ਪ੍ਰਾਪਤ ਸੀ। ਨਿਊਜ਼ਵੀਕ ਰਸਾਲੇ ਵਲੋਂ ਲਾਏ ਇਕ ਅੰਦਾਜ਼ੇ ਮੁਤਾਬਕ 1986 ਵਿਚ ਜਦੋਂ ਯੂਨਾਈਟਿਡ ਸਟੇਟਸ ਦੀ ਕਾਂਗਰਸ ਨੇ ਕੋਂਟਰਾਜ਼ ਨੂੰ 100 ਮਿਲੀਅਨ (10 ਕਰੋੜ) ਡਾਲਰ ਦੇਣੇ ਪਾਸ ਕੀਤੇ ਸਨ, ਉਸ ਵੇਲੇ ਸੀ.ਆਈ.ਏ. ਵਲੋਂ ਕੋਂਟਰਾਜ਼ ਨੂੰ 400 ਮਿਲੀਅਨ (40 ਕਰੋੜ) ਡਾਲਰ ਦੇਣ ਦੀ ਤਿਆਰੀ ਕੀਤੀ ਜਾ ਰਹੀ ਸੀ।

ਲਾਤੀਨੀ ਅਮਰੀਕਾ ਦੇ ਇਕ ਹੋਰ ਦੇਸ਼ ਐਲਸੈਲਵਾਡੋਰ ਵਿਚ ਸਰਕਾਰੀ ਅਤੇ ਸਰਕਾਰ ਦੀ ਮਦਦ ਪ੍ਰਾਪਤ ਅਰਧ ਫੌਜੀ ਦਲਾਂ ਅਤੇ 'ਮੌਤ ਦੇ ਦਸਤਿਆਂ' (ਡੈੱਥ ਸਕੁਐਡਜ਼) ਵਲੋਂ ਆਮ ਲੋਕਾਂ ਨੂੰ ਵੱਡੇ ਪੱਧਰ ਤੇ ਮਾਰਨਾ ਸੰਸਾਰ ਭਰ ਵਿਚ ਆਮ ਜਾਣੀ ਜਾਣ ਵਾਲੀ ਗੱਲ ਹੈ। ਇਕ ਅੰਦਾਜ਼ੇ ਮੁਤਾਬਕ ਸਿਵਲੀਅਨ ਵਸੋਂ ਦੇ ਹੁੰਦੇ ਕਤਲਾਂ ਵਿਚੋਂ 80 ਪ੍ਰਤੀਸ਼ਤ ਦੇ ਲੱਗਭੱਗ ਕਤਲਾਂ ਪਿੱਛੇ ਇਹਨਾਂ ਅਰਧ ਫੌਜ਼ੀ ਦਲਾਂ ਦਾ ਹੱਥ ਹੈ। ਸਿਵਲੀਅਨ ਵਸੋਂ ਦੇ ਕਤਲਾਂ ਦਾ ਮਕਸਦ ਲੋਕਾਂ ਵਿਚ ਦਹਿਸ਼ਤ ਪੈਦਾ ਕਰਨਾ ਅਤੇ ਧਮਕਾਉਣਾ ਹੈ ਤਾਂਕਿ ਉਹ ਸਰਕਾਰ ਦੀਆਂ ਬੇਇਨਸਾਫੀ ਭਰੀਆਂ ਪਾਲਸੀਆਂ ਦਾ ਵਿਰੋਧ ਨਾ ਕਰਨ। ਇਸ ਲਈ ਇਹ ਕਤਲ ਬੜੇ ਖੌਫਨਾਕ ਢੰਗ ਨਾਲ ਕੀਤੇ ਜਾਂਦੇ ਹਨ। ਲੋਕਾਂ ਨੂੰ ਕਤਲ ਕਰ ਲਾਸ਼ਾਂ ਗਲੀਆਂ, ਚੌਰਸਤਿਆਂ ਵਿਚ ਰਹਿਣ ਦਿੱਤੀਆਂ ਜਾਂਦੀਆਂ ਹਨ। ਇਹਨਾਂ ਲਾਸ਼ਾਂ ਦੇ ਸਿਰ ਅਤੇ ਹੋਰ ਅੰਗ ਵੱਢੇ ਹੋਏ ਹੁੰਦੇ ਹਨ ਅਤੇ ਉਹਨਾਂ ਤੇ ਭਿਆਨਕ ਤਸੀਹੇ ਦੇਣ ਦੇ ਅਤੇ ਔਰਤਾਂ ਨਾਲ ਜਬਰ-ਜ਼ਿਨਾਹ ਦੇ ਨਿਸ਼ਾਨ ਸਾਫ ਦਿਖਾਈ ਦਿੰਦੇ ਹਨ।

ਕਿਉਂਕਿ ਇਹਨਾਂ ਕਤਲਾਂ ਪਿੱਛੇ ਸਰਕਾਰ ਦਾ ਮਕਸਦ ਲੋਕਾਂ ਨੂੰ ਡਰਾਉਣਾ ਅਤੇ ਧਮਕਾਉਣਾ ਹੈ, ਇਸ ਲਈ ਉੱਪਰ ਦਿੱਤੀ ਦਹਿਸ਼ਤਵਾਦ ਦੀ ਪਰਿਭਾਸ਼ਾ ਅਨੁਸਾਰ ਇਹ ਦਹਿਸ਼ਤਵਾਦ ਹੀ ਮੰਨਿਆ ਜਾਵੇਗਾ। 1980 ਦੇ ਦਹਾਕੇ ਦੇ ਸ਼ੁਰੂ ਤੋਂ ਲੈਕੇ ਹੁਣ ਤੱਕ ਐਲ-ਸੈਲਵਾਡੋਰ ਵਿਚ ਸਰਕਾਰ ਦੀਆਂ ਸੁਰੱਖਿਆ ਫੋਰਸਾਂ ਵਲੋਂ 70,000 ਦੇ ਲਗਭਗ ਲੋਕ ਮਾਰੇ ਜਾ ਚੁੱਕੇ ਹਨ। ਇਹ ਸੱਭ ਕੁੱਝ ਤਾਂ ਹੀ ਸੰਭਵ ਹੋ ਸਕਿਆ ਹੈ ਕਿਉਂਕਿ ਯੂਨਾਈਟਡ ਸਟੇਟਸ ਵਲੋਂ ਐਲ-ਸੈਲਵਾਡੋਰ ਦੀ ਸਰਕਾਰ ਨੂੰ ਫੌਜੀ ਮਦਦ ਦਿੱਤੀ ਜਾਂਦੀ ਰਹੀ ਹੈ। 1981-86 ਦੇ ਵਿਚਕਾਰ ਸਟੇਟਸ ਨੇ ਐਲ-ਸੈਲਵਾਡੋਰ ਨੂੰ 658.4 ਮਿਲੀਅਨ (65.84 ਕਰੋੜ) ਡਾਲਰ ਦੀ ਫੌਜੀ ਸਹਾਇਤਾ ਦਿੱਤੀ ਹੈ।

ਯੂਨਾਈਟਿਡ ਸਟੇਟਸ ਵਲੋਂ ਦਹਿਸ਼ਤਵਦੀ ਸਰਕਾਰਾਂ ਅਤੇ ਭਾੜੇ ਦੇ ਦਹਿਸ਼ਤਵਾਦੀਆਂ ਨੂੰ ਦਿੱਤੀ ਜਾਂਦੀ ਇਹ ਮਦਦ ਇਕੱਲੀ ਲਾਤੀਨੀ ਅਮਰੀਕਾ ਤੱਕ ਸੀਮਤ ਨਹੀਂ ਸਗੋਂ ਦੁਨੀਆਂ ਦੇ ਦੂਜੇ ਖਿੱਤਿਆਂ ਵਿਚ ਵੀ ਉਸ ਵਲੋਂ ਅਜਿਹੀਆਂ ਕਾਰਵਾਈਆਂ ਕੀਤੀਆਂ ਜਾਂਦੀਆਂ ਹਨ। ਮੱਧ ਪੂਰਵ ਅਤੇ ਅਫਰੀਕਾ ਦੇ ਖਿੱਤਿਆਂ ਵਿਚੋਂ ਕੁੱਝ ਉਦਾਹਰਨਾ ਇੱਥੇ ਕੁਥਾਂਵੀਆਂ ਨਹੀਂ ਹੋਣਗੀਆਂ। ਮੱਧਪੂਰਵ ਵਿਚ ਯੂਨਾਈਟਿਡ ਸਟੇਟਸ ਵਲੋਂ ਦਿੱਤੀ ਜਾਂਦੀ ਆਰਥਿਕ, ਫੌਜੀ, ਅਤੇ ਡਿਪਲੋਮੈਟਿਕ ਮਦਦ ਲੈਣ ਵਾਲਿਆਂ ਵਿਚ ਇਜ਼ਰਾਇਲ ਦਾ ਇਕ ਖਾਸ ਥਾਂ ਹੈ। ਆਮ ਤੌਰ ਤੇ ਪੱਛਮੀ ਸੋਚ ਅਨੁਸਾਰ ਇਜ਼ਰਾਇਲ ਨੂੰ ਅੰਤਰਰਾਸ਼ਟਰੀ ਦਹਿਸ਼ਤਵਾਦ ਦਾ ਸ਼ਿਕਾਰ ਦੇਸ਼ ਮੰਨਿਆ ਜਾਂਦਾ ਹੈ। ਪਰ ਇਜ਼ਰਾਇਲ ਵਲੋਂ ਕੀਤੇ ਜਾਂਦੇ ਦਹਿਸ਼ਤਵਾਦ ਦਾ ਆਪਣਾ ਹੀ ਇਕ ਰੀਕਾਰਡ ਹੈ। ਇਸ ਦੀ ਇਕ ਮੋਟੀ ਜਿਹੀ ਝਲਕ ਇਜ਼ਰਾਇਲ ਦੇ ਪ੍ਰਧਾਨ ਮੰਤਰੀ ਮੈਨਾਕਿਨ ਬੇਗਿਨ ਦੇ ਅਗਸਤ 1981 ਵਿਚ ਇਜ਼ਰਾਇਲੀ ਪ੍ਰੈਸ ਵਿਚ ਛਪੇ ਇਕ ਖਤ ਵਿਚੋਂ ਦੇਖੀ ਜਾ ਸਕਦੀ ਹੈ। ਇਸ ਖੱਤ ਵਿਚ ਉਹ ਲਿਖਦਾ ਹੈ, "ਸਯੁੰਕਤ ਸਕਰਾਰ ਦੇ ਰਾਜ ਵੇਲੇ ਅਰਬ ਵਸੋਂ ਉੱਤੇ ਪਰਤਵੇਂ ਹਮਲੇ ਆਮ ਹੀ ਕੀਤੇ ਜਾਂਦੇ ਸਨ; ਇਹਨਾਂ ਹਮਲਿਆਂ ਦਾ ਆਮ ਨਿਸ਼ਾਨਾ ਨਹਿਰਾਂ, ਪੁਲ ਅਤੇ ਆਵਾਜਾਈ ਦੇ ਸਾਧਨ ਹੁੰਦੇ ਸਨ।" ਇਕ ਹੋਰ ਥਾਂ ਤੇ ਇਜ਼ਰਾਇਲੀ ਮਿਲਟਰੀ ਦਾ ਵਿਸ਼ਲੇਸ਼ਕ (ਐਨਾਲਿਸਟ) ਜ਼ੀਵ ਸ਼ਿਫ ਕਹਿੰਦਾ ਹੈ,"ਸਾਊਥ ਲੈਬਾਨੈਨ ਵਿਚ ਅਸੀਂ ਸਿਵਲੀਅਨ ਵਸੋਂ ਤੇ ਜਾਣ-ਬੁੱਝ ਕੇ ਹਮਲੇ ਕਰਦੇ ਸਨ, ਕਿਉਂਕਿ ਉਹਨਾਂ (ਸਿਵਲੀਅਨ ਵਸੋਂ) ਨਾਲ ਅਜਿਹਾ ਹੋਣਾ ਹੀ ਚਾਹੀਦਾ ਹੈ.. ਇਜ਼ਰਾਇਲੀ ਫੌਜ ਨੇ ਕਦੇ ਵੀ ਸਿਵਲੀਅਨ ਨਿਸ਼ਾਨਿਆਂ ਦਾ ਫੌਜ਼ੀ ਨਿਸ਼ਾਨਿਆਂ ਤੋਂ ਵਖਰੇਵਾਂ ਨਹੀਂ ਕੀਤਾ.. ਸਗੋਂ ਜਾਣਬੁੱਝ ਕੇ ਅਰਬ ਸਿਵਲੀਅਨ ਵਸੋਂ ਤੇ ਹਮਲੇ ਕੀਤੇ ਬੇਸ਼ੱਕ ਇਜ਼ਰਾਇਲੀ ਬਸਤੀਆਂ (ਸੈਟਲਮੈਂਟਸ) ਤੇ ਕੋਈ ਹਮਲਾ ਨਾ ਵੀ ਹੋਇਆ ਹੋਵੇ।"

ਯੂਨਾਈਟਿਡ ਸਟੇਟਸ ਨੇ ਸਦਾ ਹੀ ਇਜ਼ਰਾਇਲ ਦੀ ਸਿਆਸੀ ਅਤੇ ਫੌਜੀ ਪੱਧਰ ਤੇ ਮਦਦ ਕੀਤੀ ਹੈ। ਕਈਆਂ ਹਾਲਤਾਂ ਵਿਚ ਇਜ਼ਰਾਇਲ ਵਲੋਂ ਦੂਜੇ ਦੇਸ਼ਾਂ ਵਿਰੁੱਧ ਕੀਤੀਆਂ ਦਹਿਸ਼ਤਵਾਦੀ ਕਾਰਵਾਈਆਂ ਵਿਚ ਅਮਰੀਕਾ ਦਾ ਸਿੱਧਾ ਹੱਥ ਵੀ ਰਿਹਾ ਹੈ। 7 ਜੂਨ 1981 ਨੂੰ ਇਜ਼ਰਾਇਲ ਨੇ ਯੂਨਾਈਟਿਡ ਸਟੇਟਸ ਵਲੋਂ ਦਿੱਤੇ ਜੰਗੀ ਹਵਾਈ ਜ਼ਹਾਜ਼ਾਂ ਦੀ ਮਦਦ ਨਾਲ ਇਰਾਕ ਦੇ 'ਨਿਊਕਲਰ ਰੀਐਕਟਰ' ਤੇ ਹਮਲਾ ਕੀਤਾ। ਇਸ ਹਮਲੇ ਨੂੰ ਵਿਉਂਤ ਦੇਣ ਲਈ ਇਜ਼ਰਾਇਲ ਨੂੰ ਗੁਪਤ ਜਾਣਕਾਰੀ ਸਟੇਟਸ ਦੇ ਉਪ-ਗ੍ਰਹਿ (ਸੈਟਾਲਾਈਟ) ਦੁਆਰਾ ਪ੍ਰਾਪਤ ਹੋਈ ਸੀ।

ਮੱਧ ਪੂਰਬ ਵਿਚ ਯੂਨਾਈਟਿਡ ਸਟੇਟਸ ਨੇ ਦਹਿਸ਼ਤਵਾਦੀ ਕਾਰਵਾਈਆਂ ਲਈ ਇਕੱਲੇ ਇਜ਼ਰਾਇਲ ਦੀ ਹੀ ਮਦਦ ਨਹੀਂ ਕੀਤੀ ਸਗੋਂ ਦੂਜੀਆਂ ਸਰਕਾਰਾਂ ਤੇ ਹੋਰ ਦਹਿਸ਼ਤਵਾਦੀ ਗਰੁੱਪਾਂ ਦੀ ਵੀ ਮਦਦ ਕੀਤੀ ਹੈ। ਮਾਰਚ 1985 ਵਿਚ ਬੈਰੂਤ ਵਿਚ ਇਕ ਕਾਰ-ਬੰਬ ਧਮਾਕੇ ਕਾਰਨ 80 ਦੇ ਕਰੀਬ ਲੋਕ ਮਾਰੇ ਗਏ ਅਤੇ 200 ਦੇ ਕਰੀਬ ਲੋਕ ਜ਼ਖਮੀ ਹੋਏ। ਸੰਨ 1985 ਵਿਚ ਮੱਧਪੂਰਬ ਵਿਚ ਇਹ ਦਹਿਸ਼ਤਵਾਦੀ ਘਟਨਾ ਅਜਿਹੀ ਸੀ ਜਿਸ ਵਿਚ ਸੱਭ ਤੋਂ ਵੱਧ ਲੋਕ ਮਰੇ ਅਤੇ ਜ਼ਖਮੀ ਹੋਏ ਸਨ। ਇਹ ਹਮਲਾ ਇਕ ਲੈਬਾਨਾਨੀ ਗਰੁੱਪ ਵਲੋਂ ਇਕ ਸ਼ਿੱਤੀ ਲੀਡਰ ਨੂੰ ਮਾਰਨ ਲਈ ਕੀਤਾ ਗਿਆ ਸੀ। ਇਸ ਗਰੁੱਪ ਨੂੰ ਸੀ.ਆਈ.ਏ. ਨੇ ਹਮਾਇਤ ਅਤੇ ਸਿੱਖਲਾਈ ਦਿੱਤੀ ਸੀ ਅਤੇ ਇਸ ਹਮਲੇ ਸਮੇਂ ਸੀ.ਆਈ.ਏ. ਇਸ ਗਰੁੱਪ ਨਾਲ ਕੰਮ ਕਰ ਰਹੀ ਸੀ।

ਅਫਰੀਕਾ ਵਿਚ ਵੀ ਯੂਨਾਈਟਿਡ ਸਟੇਟਸ ਵਲੋਂ ਉਹਨਾਂ ਫੌਜੀ ਅਤੇ ਦਹਿਸ਼ਤਵਾਦੀ ਗਰੁੱਪਾਂ ਦੀ ਮਦਦ ਕੀਤੀ ਜਾਂਦੀ ਹੈ ਜੋ 'ਗੈਰ-ਦੋਸਤਾਨਾ' ਦੇਸ਼ਾਂ ਵਿਰੁੱਧ ਐਕਸ਼ਨ ਕਰਦੇ ਹਨ। ਇਸ ਸਬੰਧ

ਵਿਚ ਇਕ ਉਦਾਹਰਣ ਅੰਗੋਲਾ ਦੀ ਦਿੱਤੀ ਜਾ ਸਕਦੀ ਹੈ। ਫਰਵਰੀ 1986 ਵਿਚ ਅੰਗੋਲਾ ਦੀ ਸਰਕਾਰ ਵਿਰੁੱਧ ਲੜਾਈ ਲੜ ਰਹੇ ਇਕ ਗਰੁੱਪ UNITA ਨੇ ਇਕ ਪਿੰਡ ਤੇ ਹਮਲਾ ਕੀਤਾ। ਇਸ ਹਮਲੇ ਦੌਰਾਨ 120 ਦੇ ਕਰੀਬ ਸਿਵਲੀਅਨ ਲੋਕ ਮਾਰੇ ਗਏ ਅਤੇ 60 ਕੁ ਦੇ ਲਗਭਗ ਜ਼ਖਮੀ ਹੋਏ। ਇਸ ਹਮਲੇ ਤੋਂ ਇਕ ਮਹੀਨਾ ਬਾਅਦ ਯੂਨਾਈਟਿਡ ਸਟੇਟਸ ਦੀ ਸਰਕਾਰ ਨੇ UNITA ਨੂੰ ਹਥਿਆਰ ਦੇਣੇ ਸ਼ੁਰੂ ਕਰ ਦਿੱਤੇ ਜੋ ਪਹਿਲਾਂ ਮੁਲਤਵੀ ਕੀਤੇ ਹੋਏ ਸਨ।

ਯੂਨਾਈਟਡ ਸਟੇਟਸ ਲਈ ਭਾੜੇ ਤੇ ਕੀਤੇ ਫੌਜੀਆਂ ਦੀ ਏਨੀ ਮਹੱਤਤਾ ਹੈ ਕਿ ਜੇ ਇਹਨਾਂ ਵਿਚੋਂ ਕੋਈ ਕਾਨੂੰਨ ਦੇ ਚੱਕਰ ਵਿਚ ਫਸ ਜਾਵੇ ਤਾਂ ਸਟੇਟਸ ਵਲੋਂ ਉਸਨੂੰ ਛੁਡਾਉਣ ਦੀ ਪੂਰੀ ਵਾਹ ਲਾ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਦੀ ਇਕ ਉਦਾਹਰਣ ਲੁਈਸ ਪੋਸਦਾ ਦੀ ਹੈ। ਸੰਨ 1976 ਵਿਚ ਬਾਰਬੋਡਾਸ ਦੇ ਨੇੜੇ ਕਿਊਬਾ ਦੇ ਇਕ ਹਵਾਈ ਜਹਾਜ਼ ਵਿਚ ਬੰਬ ਰੱਖ ਕੇ ਡੇਗਣ ਦੀ ਸਾਜਿਸ਼ ਵਿਚ ਲੁਈਸ ਪੋਸਦਾ ਦਾ ਹੱਥ ਦੱਸਿਆ ਜਾਂਦਾ ਹੈ। ਇਸ ਜਹਾਜ਼ ਦੇ ਡਿਗਣ ਨਾਲ 76 ਮੁਸਾਫਰ ਮਾਰੇ ਗਏ। ਜਿਸ ਸਮੇਂ ਇਹ ਘਟਨਾ ਹੋਈ ਉਸ ਸਮੇਂ ਲੁਈਸ ਪੋਸਦਾ ਸੀ.ਆਈ.ਏ. ਲਈ ਕੰਮ ਕਰ ਰਿਹਾ ਸੀ ਅਤੇ ਜਾਰਜ਼ ਬੁੱਸ਼ ਸੀ.ਆਈ.ਏ. ਦਾ ਡਾਇਰੈਕਟਰ ਸੀ। ਇਸ ਦਹਿਸ਼ਤਵਾਦੀ ਕਾਰਵਾਈ ਕਾਰਨ ਵੈਨਜ਼ੀਉਲਾ ਦੀ ਜੇਲ੍ਹ ਵਿਚ ਗਏ ਪੋਸਦਾ ਨੂੰ ਛੁਡਾਉਣ ਲਈ 1985 ਵਿਚ ਔਲੀਵਰ ਨੌਰਥ ਨੇ ਆਪਣੇ ਇਕ ਏਜੰਟ ਰਾਹੀਂ ਪੋਸਦਾ ਤੱਕ ਪੈਸੇ ਪਹੁੰਚਾਏ ਤਾਂਕਿ ਉਹ ਵੈਨਜ਼ੀਉਲਾ ਦੇ ਅਧਿਕਾਰੀਆਂ ਨੂੰ ਵੱਢੀ ਦੇ ਕੇ ਜੇਲ੍ਹ ਤੋਂ ਬਾਹਰ ਆ ਸਕੇ। ਜੇਲ੍ਹ ਤੋਂ ਬਾਹਰ ਆਕੇ ਪੋਸਦਾ ਔਲੀਵਰ ਨੌਰਥ ਨਾਲ ਕੌਂਟਰਾਜ਼ ਨੂੰ ਹਥਿਆਰ ਸਪਲਾਈ ਕਰਨ ਦਾ ਕੰਮ ਕਰਦਾ ਰਿਹਾ। ਜਦੋਂ 1987 ਵਿਚ ਇਹ ਗੱਲ ਸਾਹਮਣੇ ਆਈ ਤਾਂ ਉਦੋਂ ਤੋਂ ਪੋਸਦਾ ਅੱਖਾਂ ਤੋਂ ਉਹਲੇ ਹੋ ਗਿਆ। ਇਸ ਉਦਾਹਰਣ ਨੂੰ ਜੇ ਅੱਜ ਦੀ ਲਿਬੀਆ ਦੀ ਉਦਾਹਰਣ ਨਾਲ ਜੋੜ ਕੇ ਦੇਖਿਆ ਜਾਵੇ ਤਾਂ ਦਹਿਸ਼ਤਵਾਦ ਬਾਰੇ ਸਟੇਟਸ ਦੀ ਦੋਗਲੀ ਨੀਤੀ ਸਾਫ ਸਾਹਮਣੇ ਆਉਂਦੀ ਹੈ। ਇਕ ਪਾਸੇ ਲਿਬੀਆ ਤੋਂ ਮੰਗ ਕੀਤੀ ਜਾ ਰਹੀ ਹੈ ਕਿ ਉਹ ਆਪਣੇ ਦੋ ਨਾਗਰਿਕਾਂ ਨੂੰ ਸਟੇਟਸ ਜਾਂ ਯੂ.ਕੇ. ਦੇ ਹਵਾਲੇ ਕਰੇ ਅਤੇ ਉਸਦੇ ਨਾਂਹ ਕਰਨ ਤੇ ਉਸ ਵਿਰੁੱਧ ਅੰਤਰਰਾਸ਼ਟਰੀ ਪਾਬੰਦੀਆਂ ਲਾਈਆਂ ਜਾ ਰਹੀਆਂ ਹਨ ਪਰ ਦੂਜੇ ਪਾਸੇ ਬਿਲਕੁਲ ਉਸ ਹੀ ਤਰ੍ਹਾਂ ਦੀ ਹਰਕਤ ਕਰਨ ਵਾਲੇ ਲੁਈ ਪੋਸਦਾ ਨੂੰ ਜੇਲ੍ਹ ਵਿਚੋਂ ਛਡਾਉਣ ਲਈ ਸਟੇਟਸ ਦੇ ਅਧਿਕਾਰੀਆਂ ਵਲੋਂ ਮਦਦ ਕੀਤੀ ਜਾ ਰਹੀ ਹੈ। ਦਹਿਸ਼ਤਵਾਦ ਨੂੰ ਖਤਮ ਕਰਨ ਲਈ ਇਹ ਕਿਹੋ ਜਿਹੀ ਨੀਤੀ ਹੈ?

**"ਪੱਛਮ ਦੇ 'ਸਭਿਅਕ' ਦੇਸ਼ਾਂ ਦੇ ਮੁਹਰੀ ਯੂਨਾਈਟਿਡ ਸਟੇਟਸ ਦੀ ਵਿਦੇਸ਼ੀ ਪਾਲਸੀ ਵਿਚ ਅੰਤਰਰਾਸ਼ਟਰੀ ਦਹਿਸ਼ਤਵਾਦ ਦਾ ਇਕ ਮਹੱਤਵਪੂਰਨ ਥਾਂ ਹੈ।"**

ਇਕ ਹੋਰ ਢੰਗ ਨਾਲ ਵੀ ਯੂਨਾਈਟਿਡ ਸਟੇਟਸ ਅੰਤਰਰਾਸ਼ਟਰੀ ਦਹਿਸ਼ਤਵਾਦ ਨੂੰ ਉਤਸ਼ਾਹਿਤ ਕਰਦਾ ਹੈ। ਜੇ ਦੋ ਜਾਂ ਜ਼ਿਆਦਾ ਦੇਸ਼ਾਂ ਵਿਚਕਾਰ ਦੁਸ਼ਮਣੀ ਖਤਮ ਕਰਨ ਲਈ ਕੋਈ ਸਮਝੌਤਾ ਹੋ ਰਿਹਾ ਹੋਵੇ ਪਰ ਇਹ ਸਮਝੌਤਾ ਯੂਨਾਈਟਿਡ ਸਟੇਟਸ ਨੂੰ ਪਸੰਦ ਨਾ ਹੋਵੇ ਤਾਂ ਉਹ ਉਸ ਨੂੰ ਸਾਬੋਤਾਜ ਕਰਨ ਵਿਚ ਆਪਣਾ ਪੂਰਾ ਜ਼ੋਰ ਲਾ ਦਿੰਦਾ ਹੈ ਅਤੇ ਇਸ ਨਾਲ ਉਹਨਾਂ ਦੇਸ਼ਾਂ ਵਿਚਕਾਰ ਲੜਾਈ ਅਤੇ ਦਹਿਸ਼ਤਵਾਦ ਚਾਲੂ ਰਹਿੰਦਾ ਹੈ। ਇਸ ਸਬੰਧ ਵਿਚ ਕੋਸਟਾ ਰੀਕਾ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ। 1987 ਵਿਚ ਕੋਸਟਾ ਰੀਕਾ ਦੇ ਪ੍ਰੈਜ਼ੀਡੈਂਟ ਆਸਕਰ ਏਰੀਆਸ ਨੇ ਗੁਆਟਾਮਾਲਾ ਦੀ ਮਦਦ ਨਾਲ ਲਾਤੀਨੀ ਅਮਰੀਕਾ ਵਿਚ ਸ਼ਾਂਤੀ ਦਾ ਸਮਝੌਤਾ ਕਰਨ ਦੀ ਗੱਲਬਾਤ ਚਲਾਈ। ਯੂਨਾਈਟਿਡ ਸਟੇਟਸ ਨੂੰ ਇਹ ਗੱਲਬਾਤ ਪਸੰਦ ਨਹੀਂ ਸੀ ਪਰ ਕੋਸਟਾ ਰੀਕਾ ਦੇ ਪ੍ਰੈਜ਼ੀਡੈਂਟ ਨੇ ਆਪਣੀਆਂ ਕੋਸ਼ਿਸ਼ਾਂ ਜ਼ਾਰੀ ਰੱਖੀਆਂ। ਇਸ ਗੱਲ ਦੀ ਸਜ਼ਾ ਦੇਣ ਲਈ ਯੂਨਾਈਟਿਡ ਸਟੇਟਸ ਨੇ ਮਾਰਚ 1987 ਵਿਚ ਕੋਸਟਾ ਰੀਕਾ ਨੂੰ ਦਿੱਤੀ ਜਾਂਦੀ ਆਰਥਿਕ ਮਦਦ ਬੰਦ ਕਰ ਦਿੱਤੀ ਗਈ। ਯੂਨਾਈਟਿਡ ਸਟੇਟਸ ਦੇ ਬੈਂਕਾਂ ਵਲੋਂ ਕੋਸਟਾ ਰੀਕਾ ਨੂੰ ਹੋਰ ਕਰਜ਼ੇ ਦੇਣ ਤੋਂ ਨਾਂਹ ਕਰ ਦਿੱਤੀ ਗਈ। ਸਟੇਟਸ ਦੇ ਦਬਾਅ ਕਾਰਨ ਕੋਸਟਾ ਰੀਕਾ ਦੇ ਪ੍ਰੈਜ਼ੀਡੈਂਟ ਦੇ ਇਕ ਸਲਾਹਕਾਰ, ਜਿਸਦਾ ਇਸ ਸਮਝੌਤੇ ਦੀ ਗੱਲਬਾਤ ਵਿਚ ਵੱਡਾ ਹੱਥ ਸੀ, ਨੂੰ ਅਸਤੀਫਾ ਦੇਣ ਲਈ ਮਜ਼ਬੂਰ ਹੋਣਾ ਪਿਆ।

ਹੁਣ ਤੱਕ ਦਿੱਤੀਆਂ ਉਦਾਹਰਣਾਂ ਤੋਂ ਇਹ ਗੱਲ ਸਾਫ ਹੈ ਕਿ ਅੱਜ ਦੁਨੀਆਂ ਵਿਚ ਹੋ ਰਹੇ ਅੰਤਰਰਾਸ਼ਟਰੀ ਦਹਿਸ਼ਤਵਾਦ ਵਿਚ ਯੂਨਾਈਟਿਡ ਸਟੇਟਸ ਦਾ ਵੱਡਾ ਹੱਥ ਹੈ। ਦੁਨੀਆਂ ਵਿਚ ਚੱਲ ਰਹੇ ਦਹਿਸ਼ਤਵਾਦ ਦੇ ਇਕ ਵੱਡੇ ਹਿੱਸੇ ਨੂੰ ਉਸ ਦੀ ਮਦਦ ਹਾਸਲ ਹੈ ਜਾਂ ਕਈਆਂ ਕੇਸਾਂ ਵਿਚ ਇਸ ਦਹਿਸ਼ਤਵਾਦ ਦਾ ਪ੍ਰਬੰਧ ਵਸ਼ਿੰਗਟਨ ਵਿਚ ਹੀ ਕੀਤਾ ਜਾਂਦਾ ਹੈ। ਬੇਸ਼ੱਕ ਮੁੱਖਧਾਰਾ ਦੇ ਮੀਡੀਏ ਵਲੋਂ ਅਜੇ ਵੀ ਇਹ ਪੇਸ਼ ਕੀਤਾ ਜਾਂਦਾ ਹੈ ਕਿ ਯੂਨਾਈਟਿਡ ਸਟੇਟਸ ਅਤੇ ਪੱਛਮ ਦੇ ਦੇਸ਼ ਪੀ.ਐਲ.ਓ., ਰੈੱਡ ਬਰਗੇਡ ਜਾਂ ਇਹਨਾਂ ਵਰਗੇ ਹੋਰ ਗਰੁੱਪਾਂ ਵਲੋਂ ਕੀਤੇ ਜਾਂਦੇ ਦਹਿਸ਼ਤਵਾਦ ਦੇ ਸ਼ਿਕਾਰ ਹਨ ਪਰ ਅੰਕੜੇ ਇਸਤੋਂ ਉਲਟ ਕਹਾਣੀ ਦਸਦੇ ਹਨ। ਜੇ ਇਹਨਾਂ ਗਰੁੱਪਾਂ ਵਲੋਂ ਕੀਤੀਆਂ ਗਈਆਂ ਦਹਿਸ਼ਤਵਾਦੀ ਕਾਰਵਾਈਆਂ ਕਾਰਨ ਹੋਈਆਂ ਮੌਤਾਂ ਦੀ ਕੁਲ ਗਿਣਤੀ ਕੀਤੀ ਜਾਵੇ ਤਾਂ ਉਹ ਗਿਣਤੀ ਐਲਸੈਲਵਡੋਰ ਵਿਚ ਯੂਨਾਈਟਿਡ ਸਟੇਟਸ ਦੀ ਮਦਦ ਨਾਲ ਚੱਲ ਰਹੀ ਸਰਕਾਰ ਦੇ 'ਮੌਤ ਦੇ ਦਸਤਿਆਂ' ਵਲੋਂ ਮਾਰੇ ਲੋਕਾਂ ਜਾਂ ਨਿਕਰਾਗੂਆ ਵਿਚ ਕੌਂਟਰਾਜ਼ ਵਲੋਂ ਮਾਰੇ ਲੋਕਾਂ ਜਾਂ ਇਜ਼ਰਾਇਲ ਵਲੋਂ ਸਬਰਾ ਤੇ ਸ਼ੈਤੀਲਾ ਰਿਫਿਊਜ਼ੀ ਕੈਂਪ ਵਿਚ ਫਲਸਤੀਨੀਆਂ ਦੇ ਕੀਤੇ ਕਤਲਾਮ ਕਰਨ ਮਰਨ ਵਾਲੇ ਲੋਕਾਂ ਦੀ ਗਿਣਤੀ ਨਾਲੋਂ ਕਈ ਗੁਣਾ ਘੱਟ ਹੋਵੇਗੀ।

**ਜਾਣਕਾਰੀ ਦੇ ਸੋਮੇ:**


Chomsky, Noam. The Culture of Terrorism. New York: Black Rose Books, 1988.

George, Alexander, ed. Western State Terrorism. New York: Routledge, 1991.

Herman, Edward S. The Real Terror Network: Terrorism in Fact and Propaganda. New York: Black Rose Books, 1982

Hinckle, Warren, and Willian Turner. The Fish Is Red: The Story of Secret Wars Against Castro. New York: Harper and Row, 1981.

Lappe, Francis Moore, Rachel Schurman and Kevin Danaher. Betraying The National Interest. New York: Grove Press, 1987.

Robinson, William I. and Kent Norsworthy. David And Goliath: The U.S. War Against Nicaragua. New York: Monthly Review Press, 1987.

Woodwards, Bob. Veil: The Secret Wars of the CIA 1981-87. New York: Pocket Books, 1987.




# ਰੂਸ ਦੇ ਸਮਾਜਵਾਦੀ ਤਜਰਬੇ ਦਾ ਦੁਖਾਂਤਕ ਅੰਤ : ਇਕ ਝਾਤ

||

||

## ਗੁਰਮੀਤ ਸਿੰਘ ਟਿਵਾਣਾ

ਲੱਗਭਗ 75 ਸਾਲ ਪਿੱਛੋਂ ਰੂਸ ਵਿਚ ਤਾਰੀਖ਼ ਨੇ ਆਪਣੇ ਆਪ ਨੂੰ ਮੁੜ ਦੁਹਰਾਇਆ ਹੈ। ਲੈਨਿਨ ਦਾ ਮਜ਼ਦੂਰ ਹਕੂਮਤ - ਡਿਕਟੇਟਰਸ਼ਿਪ ਔਫ ਪ੍ਰੋਲੇਤੇਰੀਏਤ ਦਾ ਤਜ਼ਰਬਾ ਫੇਲ੍ਹ ਹੋਇਆ ਹੈ। ਪਰ ਅਸੀਂ ਇਸਨੂੰ ਕਿਸੇ ਤਰ੍ਹਾਂ ਵੀ ਮਾਰਕਸੀ ਸਿਧਾਂਤ, ਮਾਰਕਸਵਾਦ ਦੇ ਫੇਲ੍ਹ ਹੋਣ ਦਾ ਸੂਚਕ ਨਹੀਂ ਮੰਨ ਸਕਦੇ। ਮਾਰਕਸਵਾਦ ਇਕ ਵਿਗਿਆਨਕ ਫਲਸਫਾ ਹੈ ਅਤੇ ਵਿਗਿਆਨਕ ਯੁਗ ਵਿਚ ਮਨੁੱਖ ਦੀ ਆਜ਼ਾਦੀ ਅਤੇ ਸੱਚ ਨੂੰ ਸਿਰਮੌਰ ਬਣਾਈ ਰੱਖਣ ਦਾ ਇਕੋ ਇਕ ਵਸੀਲਾ। ਡਾ. ਇਕਬਾਲ ਦੇ ਇਸ ਸ਼ੇਅਰ ਅਨੁਸਾਰ 'ਲਿਖੀ ਜਾਏਂਗੀ ਕਤਾਬੇ ਦਿਲ ਕੀ ਤਫਸੀਰੇਂ ਬਹੁਤ, ਹੋਂਗੀ ਐ ਖ਼ਵਾਬ ਜਵਾਨੀ ਤੇਰੀ ਤਾਬੀਰੇਂ ਬਹੁਤ'।

ਮਾਰਕਸ ਦੇ ਫਲਸਫੇ ਨੂੰ ਸੱਚ ਕਰ ਵਿਖਾਉਣ ਦੇ ਯਤਨ ਰਹਿੰਦੀ ਦੁਨੀਆਂ ਤੱਕ ਹੁੰਦੇ ਰਹਿਣਗੇ। ਇਸ ਮਨੁੱਖਵਾਦੀ ਫਲਸਫੇ ਨੂੰ ਅਪਨਾਉਣ ਵਾਲੇ, ਸਿਰੇ ਚੜ੍ਹਾਉਣ ਵਾਲੇ ਜੰਮਦੇ, ਮਰੇਂਦੇ ਇਨਕਲਾਬ ਲਈ, ਸੱਚ ਤੇ ਮਨੁੱਖ ਆਜ਼ਾਦੀ ਲਈ ਜੂਝਦੇ ਤੇ ਇਨਕਲਾਬ ਦੇ ਅੰਤਮ ਪੜਾਅ 'ਤੇ ਅਪੜਨ ਲਈ ਪੂਰਨੇ ਪਾਉਂਦੇ ਰਹਿਣਗੇ। ਮਾਰਕਸ ਤੋਂ ਪਹਿਲਾਂ ਵੀ ਉਸ ਵਰਗੇ ਪਰਮ-ਮਨੁੱਖ ਸਮੇਂ ਸਮੇਂ ਸਿਰ ਜਨਮ ਲੈਂਦੇ ਤੇ ਸੱਚ, ਇਨਸਾਨੀਅਤ ਤੇ ਮਨੁੱਖੀ ਆਜ਼ਾਦੀ ਲਈ ਜੂਝਦੇ ਰਹੇ ਹਨ, ਭਾਵੇਂ ਸਮੇਂ ਅਨੁਸਾਰ ਉਹਨਾਂ ਦੇ ਢੰਗ ਤਰੀਕੇ ਅਜੋਕੇ ਵਿਗਿਆਨਕ ਯੁਗ ਦੇ ਢੰਗ ਤਰੀਕਿਆਂ ਤੋਂ ਵੱਖਰੇ ਸਨ। ਅੱਜ ਤੋਂ ਲੱਗਭਗ ਦੋ ਹਜ਼ਾਰ ਸਾਲ ਪਹਿਲਾਂ ਰੋਮਨ ਸਲਤਨਤ ਦੇ ਪੂਰਬੀ ਸੂਬਿਆਂ ਵਿਚ ਗੁਲਾਮਾਂ ਦੀ ਆਜ਼ਾਦੀ ਲਈ ਹਜ਼ਰਤ ਮਸੀਹ ਨੇ ਹੰਭਲਾ ਮਾਰਿਆ ਅਤੇ 13ਵੀਂ ਸਦੀ ਵਿਚ ਜਾਗੀਰਦਾਰੀ ਦਾ ਖੁਰਾ-ਖੋਜ ਮਿਟਾਉਣ ਲਈ ਅਰਬ ਅੰਦਰ ਹਜ਼ਰਤ ਮੁੰਹਮਦ ਨੇ ਤਲਵਾਰ ਚੁੱਕੀ। ਤਿੰਨ ਸੌ ਸਾਲ ਪੂਰਬ ਈਸਵੀ ਵਿਚ ਮਨੁੱਖੀ ਕਲਿਆਣ ਲਈ ਮਹਾਤਮਾ ਬੁੱਧ ਨੇ ਤਖ਼ਤ ਤਿਆਗਿਆ। ਲਗਭਗ ਪੰਜ ਸੌ ਸਾਲ ਪਹਿਲਾਂ ਪੰਜਾਬ ਵਿਚ ਗੁਰੂ ਨਾਨਕ ਨੇ ਵੀ ਇਹੀ ਆਦਰਸ਼ ਪਰਚਾਰਿਆ। ਮੇਰਾ ਮਤਲਬ ਮਾਰਕਸਵਾਦ ਨੂੰ ਵਖਰੇ ਵਖਰੇ ਧਰਮਾਂ ਦੇ ਤੁਲ ਰੱਖਣ ਦਾ ਨਹੀਂ। ਮਸਲਾ 'ਸੋਚ, ਇਨਸਾਨੀਅਤ ਤੇ ਮਨੁੱਖੀ ਆਜ਼ਾਦੀ' ਦਾ ਹੈ। ਹਰ ਸਮੇਂ, ਹਰ ਯੁੱਗ, ਹਰ ਪ੍ਰਸੰਗ ਵਿਚ ਇਹ ਮਸਲਾ ਇਕ ਨਾ ਦੂਜੇ ਰੂਪ ਵਿਚ ਉੱਠਦਾ ਤੇ ਨਜਿੱਠੀਦਾ ਆਇਆ ਹੈ। ਇਹੀ ਮਸਲਾ ਮਾਰਕਸ ਨੇ ਵਿਗਿਆਨਕ ਯੁੱਗ ਵਿਚ ਵਿਗਿਆਨਕ ਢੰਗ ਨਾਲ ਉਠਾਇਆ ਤੇ ਉਸਨੂੰ ਨੇਪਰੇ ਚਾੜ੍ਹਨ ਦੇ ਉਪਰਾਲਿਆਂ ਤੇ ਇਸ ਮਸਲੇ ਪਿੱਛੇ ਖੜੇ ਸਿਧਾਂਤ ਦਾ ਵਰਣਨ ਕੀਤਾ। ਕਾਮਰੇਡ ਲੈਨਿਨ ਨੇ ਰੂਸ ਵਿਚ ਬਾਲਸ਼ਿਵਕ ਪਾਰਟੀ ਦੀ ਅਗਵਾਈ ਹੇਠ ਅਕਤੂਬਰ 1917 ਨੂੰ ਮਾਰਕਸ ਦਾ ਇਹ ਸਿਧਾਂਤ ਸਾਰਥਕ ਰੂਪ ਵਿਚ ਲਾਗੂ ਕਰ ਦਿੱਤਾ। ਰੂਸ ਵਿਚ ਕੋਮਨਿਸਟ ਇਨਕਲਾਬ ਆਇਆ ਅਤੇ ਮਨੁੱਖੀ ਤਾਰੀਖ਼ ਵਿਚ ਪਹਿਲੀ ਵਾਰ ਪ੍ਰੋਲੇਤਾਰੀ ਦੀ ਡਿਕਟੇਟਰਸ਼ਿਪ ਕਾਇਮ ਹੋਈ। ਬਦਕਿਸਮਤੀ ਨਾਲ ਲੈਨਿਨ ਇਸ ਤਜਰਬੇ ਨੂੰ ਪੱਕੇ ਪੈਰੀਂ ਕਰਨ ਲਈ ਬਹੁਤ ਚਿਰ ਨਾ ਜੀਵਿਆ। ਸਟਾਲਿਨ ਨੇ ਮੁਲਕ ਦੀ ਬਾਗਡੋਰ ਸੰਭਾਲਦਿਆਂ ਹੀ ਸਿਧਾਂਤ ਵਿਚ ਰਲਾ ਪਾਉਣਾ ਸ਼ੁਰੂ ਕਰ ਦਿੱਤਾ। ਉਸਨੇ ਸਮਾਜਵਾਦ ਨੂੰ ਉਸ ਦੇ ਪ੍ਰਜਾਤੰਤਰੀ ਪੱਖ ਤੋਂ ਵਾਂਝਿਆਂ ਕਰ ਦਿੱਤਾ। ਪਾਰਟੀ ਦੇ ਅੰਦਰੂਨੀ ਡੈਮੋਕ੍ਰੇਸੀ ਤੇ ਆਪਾ ਪੜਚੋਲ ਦੇ ਸਿਧਾਂਤ ਦਾ ਭੋਗ ਪਾ ਦਿੱਤਾ। ਪਾਰਟੀ ਤੇ ਮੁਲਕ ਦੀ ਸਰਦਾਰੀ ਆਪਣੇ ਹੱਥਾਂ ਵਿਚ ਸੀਮਤ ਕਰ ਲਈ ਅਤੇ ਉਸਦੇ ਹਕੂਮਤੀ ਢਾਂਚੇ ਵਿਚ ਸਭ ਹੁਕਮ ਉਪਰੋਂ ਥੱਲੇ ਨੂੰ ਆਉਣ ਲੱਗੇ। ਫੈਸਲੇ ਲੈਣ ਦੇ ਕਾਰਜਾਂ ਵਿਚ ਪਾਰਟੀ ਦੇ ਅਧਿਕਾਰੀਆਂ ਤੇ ਆਮ ਲੋਕਾਂ ਦੀ ਸ਼ਮੂਲੀਅਤ ਨਾਂ ਵਜੋਂ ਹੀ ਬਾਕੀ ਰਹਿ ਗਈ। ਪਾਰਟੀ ਨੂੰ ਗੁੱਠੇ ਲਾਈਨ ਲਾ ਦਿੱਤਾ ਗਿਆ। ਸਟਾਲਿਨ ਹੀ ਪਾਰਟੀ ਤੇ ਸਟਾਲਿਨ ਹੀ ਦੇਸ਼ ਸਮਝਿਆ ਤੇ ਪਰਚਾਰਿਆ ਜਾਣ ਲੱਗਾ। ਚੂੰਕਿ ਪੂਰਬੀ ਯੂਰਪ ਦੀਆਂ ਤਕਰੀਬਨ ਸਾਰੀਆਂ ਕੋਮਨਿਸਟ ਪਾਰਟੀਆਂ ਨੇ ਹਕੂਮਤ ਕਰਨ ਦਾ ਸਟਾਲਨੀ ਢਾਂਚਾ ਹੀ ਅਪਨਾਇਆ ਸੋ ਮੁੱਢੋਂ ਹੀ ਇਨ੍ਹਾਂ ਦੀ ਬਣਤਰ ਪ੍ਰਜਾਤਾਂਤਰਿਕ ਨਾ ਰਹੀ ਜਿਸ ਦੇ ਨਤੀਜੇ ਵਜੋਂ ਹੇਠ ਲਿਖੇ ਐਗੁਣ ਪ੍ਰਵੇਸ਼ ਕਰਨੇ ਜ਼ਰੂਰੀ ਹੋ ਗਏ। ਸਟਾਲਿਨ ਦੀ ਪਾਰਟੀ, ਸਿਧਾਂਤ ਤੇ ਦੁਨੀਆਂ ਦੀਆਂ ਸਮਾਜਵਾਦੀਆਂ ਪਾਰਟੀਆਂ ਨੂੰ ਸੇਧ ਦੇਣ ਦੀ ਸਾਰਥਕਤਾ ਕਿਸੇ ਵੱਖਰੇ ਲੇਖ ਦਾ ਵਿਸ਼ਾ ਹੋ ਸਕਦੀ ਹੈ।

ਸਮਾਜਵਾਦੀ ਦੇਸ਼ਾਂ ਵਿਚ ਪ੍ਰੋਲੇਤਾਰੀ ਦੀ ਡਿਕਟੇਟਰਸ਼ਿਪ ਦੇ ਅਰਥ ਜਾਂ ਤਾਂ ਗਲਤ ਸਮਝੇ ਗਏ ਜਾਂ ਪਾਰਟੀ ਨੇ ਆਪਣੇ ਜਾਤੀ ਹਿਤਾਂ ਨੂੰ ਮੁੱਖ ਰਖਦਿਆਂ ਗਲਤ ਤੌਰ ਤੇ ਲਾਗੂ ਕਰੀ ਰੱਖੇ। ਇਨਕਲਾਬ ਤੋਂ ਪਿੱਛੋਂ ਪਾਰਟੀ ਵਿਚ ਆ ਰਲੀਆਂ ਲੋਕ ਵਿਰੋਧੀ ਸ਼ਕਤੀਆਂ ਤੇ ਇੱਕੇ ਦੁੱਕੇ ਬੁਰਜੂਆ ਅੰਸਰ ਲਈ ਹਕੂਮਤੀ ਡੰਡਾ ਤਾਂ ਥੋੜੇ ਸਮੇਂ ਲਈ ਲੋੜੀਂਦਾ ਸੀ ਪਰ ਪਾਰਟੀ ਦਾ ਡੰਡਾ ਸਦਾ ਲਈ ਅਤੇ ਉਹ ਵੀ ਲੋਕਾਂ ਦੇ ਸਿਰ ਉਤੇ ਕਿਸੇ ਰੂਪ ਵਿਚ ਵੀ ਉੱਚਿਤ ਨਹੀਂ ਸੀ। ਪਾਰਟੀ ਤੇ ਪ੍ਰਤਿਸ਼ਠਿਤ ਲੋਕਾਂ (eilite) ਦੀ ਸਰਦਾਰੀ ਆਮ ਲੋਕਾਂ ਨੂੰ ਆਪਣੀ ਗੁਲਾਮੀ ਦਾ ਇਕ ਨਵਾਂ ਰੂਪ ਪ੍ਰਤੀਤ ਹੋਈ। ਪ੍ਰੋਲੇਤਾਰੀ ਡਿਕਟੇਟਰਸ਼ਿਪ ਦਾ ਅਰਥ ਸੀ ਕਿ ਲੋਕਾਂ ਦੇ ਜਮਾਤੀ ਹੱਕਾਂ ਦੀ ਪ੍ਰਧਾਨਤਾ ਹੁੰਦਿਆਂ ਹੋਇਆਂ ਸਰਕਾਰੀ ਕਾਰਵਿਹਾਰ ਪ੍ਰਜਾਤਾਂਤਰਿਕ ਹੋਵੇ। ਹਕੂਮਤੀ ਢਾਂਚਾ ਕੋਈ ਹੋਵੇ, ਕਿਸੇ ਵੀ ਪ੍ਰਕਾਰ ਦੇ ਹਕੂਮਤੀ ਢਾਂਚੇ ਵਿਚ ਹੱਕਾਂ ਦੀ ਸਰਦਾਰੀ ਕਿਸ ਜਮਾਤ ਦੀ ਹੈ, ਗੱਲ ਇਥੇ ਨਿਬੜਦੀ ਹੈ। ਅਮਰੀਕਾ, ਕੈਨੇਡਾ ਆਦਿ ਦੇਸ਼ਾਂ ਵਿਚ ਹਕੂਮਤੀ ਢਾਂਚਾ (form of Govt) ਪ੍ਰਜਾਤਾਂਤਰਿਕ ਹੈ ਪਰ ਹੱਕਾਂ ਦੀ ਸਰਦਾਰੀ ਬੁਰਜੁਆਜ਼ੀ ਦੀ ਹੈ। ਇੰਗਲੈਂਡ ਵਿਚ ਹਕੂਮਤੀ ਢਾਂਚਾ ਰਾਜਾਸ਼ਾਹੀ (monarchy) ਹੈ ਪਰ ਉਥੇ ਵੀ ਹੱਕਾਂ ਦੀ ਸਰਦਾਰੀ ਬੁਰਜੁਆਜ਼ੀ ਦੀ ਹੈ। ਸੋ ਰੂਸ ਵਿਚ ਵੀ ਹੱਕਾਂ ਦੀ ਸਰਦਾਰੀ ਪ੍ਰੋਲੇਤਾਰੀ ਦੀ ਰਖਦਿਆਂ ਹੋਇਆਂ ਹਕੂਮਤੀ ਢਾਂਚਾ ਪ੍ਰਜਾਤੰਤਰੀ ਰੱਖਿਆ ਜਾ ਸਕਦਾ ਸੀ ਤੇ ਰਖਿਆ ਜਾਣਾ ਚਾਹੀਦਾ ਸੀ। ਰੂਸ ਵਿਚ ਪ੍ਰੋਲੇਤਾਰੀ ਡਿਕਟੇਟਰਸ਼ਿਪ ਦੇ ਨਾਂਅ ਥੱਲੇ ਜਿੱਥੇ ਇਕ ਪਾਸੇ ਰਾਜਸੀ ਖੇਤਰ ਵਿਚ ਪਾਰਟੀ ਦੀ ਸਰਦਾਰੀ ਰਹੀ ਉਥੇ ਦੂਜੇ ਪਾਸੇ ਉਤਪਤੀ (production) ਦੇ ਖੇਤਰ ਵਿਚ ਵਿਸ਼ੇਸ਼ੱਗਾਂ (specialist) ਦੀ ਅਫਸਰਸ਼ਾਹੀ ਪ੍ਰਧਾਨ ਰਹੀ। ਪਾਰਟੀ ਵਿਚ ਵੀ ਪ੍ਰਤਿਸ਼ਠਿਤ ਵਿਅਕਤੀਆਂ (elite) ਦੀ ਇਕ ਜੁੰਡੀ (coterie) ਪ੍ਰਧਾਨ ਹੋ ਗਈ। ਵੱਖਰੇ ਵੱਖਰੇ ਲੀਡਰ ਅੱਡ ਅੱਡ ਸੂਬਿਆਂ (Republics) ਵਿਚ ਮੱਲਾਂ ਮਾਰਕੇ ਬਹਿ ਗਏ। ਚੋਣਾਂ ਸਮੇਂ ਪਾਰਟੀ ਦੇ, ਅਸਲੋਂ ਇਕ ਜੁੰਡੀ ਦੇ, ਲੋਕ ਹੀ ਚੁਣੇ ਜਾਂਦੇ ਰਹੇ। ਚੋਣਾਂ ਇਕ ਧੋਖਾ (farce) ਬਣਕੇ ਰਹਿ ਗਈਆਂ। ਲਿਖਣ ਬੋਲਣ ਦੀ ਆਜ਼ਾਦੀ ਇਕ ਖਾਸ ਪ੍ਰਕਾਰ ਦੀ ਲਿਖਤ ਤੇ ਇਕ ਵਿਸ਼ੇਸ਼ ਕਿਸਮ ਦੇ ਭਾਸ਼ਣ ਤੱਕ ਹੀ ਸੀਮਤ ਹੋ ਕੇ ਰਹਿ ਗਈ। ਜੋ ਮਾਲਕਾਂ ਨੂੰ ਭਾਉਂਦਾ ਉਹੀ ਬੋਲਿਆ ਤੇ ਲਿਖਿਆ ਜਾ ਸਕਦਾ ਸੀ। ਅੰਤਰ-ਪਾਰਟੀ ਨੁਕਤਾਚੀਨੀ ਦਾ ਤਾਂ ਕਾਮਰੇਡ ਸਟਾਲਿਨ ਦੇ ਵੇਲੇ ਤੋਂ ਹੀ ਭੋਗ ਪਾ ਦਿੱਤਾ ਗਿਆ ਸੀ। ਜਿਹੜੀ ਜੁੰਡਲੀ ਰਾਜ-ਸ਼ਕਤੀ ਹਥਿਆ ਗਈ, ਦੇਸ਼ ਦੀ ਸਾਰੀ ਸ਼ਕਤੀ ਉਸੇ ਦੇ ਹੱਥ ਕੇਂਦਰਿਤ ਹੋਕੇ ਰਹਿ ਗਈ। ਖਰੋਸ਼ਚੋਵ ਤੇ ਬ੍ਰੈਜ਼ਨੇਵ ਵੇਲੇ ਮਹੱਤਵਪੂਰਨ ਅਹੁਦਿਆਂ ਦੀ ਵੰਡ ਭਾਈ-ਭਤੀਜਾਵਾਦ ਦੀਆਂ ਵੀ ਹੱਦਾਂ ਟੱਪ ਗਈ। ਪ੍ਰਜਾਤੰਤਰੀ ਢੰਗ ਤਰੀਕਿਆਂ ਅਨੁਸਾਰ ਨਾ ਪਾਰਟੀ ਵਿਚ, ਨਾ ਸਰਕਾਰ ਵਿਚ ਅਤੇ ਨਾਂ ਰਾਜ ਪ੍ਰਬੰਧ ਵਿਚ ਸੱਤਾ ਦਾ ਵਿਕੇਂਦਰੀਕਰਣ (De-centralization) ਕੀਤਾ ਗਿਆ। 'ਮੀਚਕਣਾ ਮਚਕੋਈਆ ਕੋ ਜਿਹਦੀ ਮੁੱਠੀ ਆਇਆ ਕੋ' ਵਾਲੀ ਗੱਲ ਹੋ ਕੇ ਰਹਿ ਗਈ। ਰੂਸ ਵਿਚ ਤਾਂ ਪਾਰਟੀ ਸੱਤਾ ਵਿਚ ਸੀ, ਜਿਥੇ ਪਾਰਟੀਆਂ ਹੱਥ ਤਾਕਤ ਅਜੇ ਨਹੀਂ ਵੀ ਆਈ ਉਥੋਂ ਦੇ ਮਾਰਕਸਵਾਦੀਆਂ ਦੀ ਦਸ਼ਾ ਤੇ ਝਾਤ ਪਾ ਲਵੋ। ਪੰਜਾਬ ਦੀ ਹੀ ਮਸਾਲ ਲੈ ਲਵੋ ਜੋ ਇਕ ਵਾਰ ਗੱਦੀ ਤੇ ਆ ਬੈਠਾ, ਬਸ ਇੰਗਲੈਂਡ ਦੀ ਮਲਕਾ ਦੇ ਪਰਿਵਾਰ ਵਿਚੋਂ ਹੀ ਹੋ ਨਿਬੜਿਆ। ਇਨ੍ਹਾਂ ਲੀਡਰਾਂ ਦੇ ਨੇੜਲੇ ਜਾਣਦੇ ਹਨ ਕਿ ਇਸ ਨਾ-ਗੱਦੀ ਦੇ ਨਾਲ ਵੀ ਕੁਝ ਸਰਕਾਰੀ ਭੱਤੇ (official perks) ਚੰਬੜੇ ਹੋਏ ਹਨ। ਰੂਸ ਵਿਚ ਇਨਕਲਾਬ ਦੇ ਮੋਢੀ (Bulwork) ਲੋਕ ਸਨ, ਪਾਰਟੀ ਬਣ ਬੈਠੀ। ਮਾਰਕਸ ਦਾ ਕਥਨ ਹੈ ਕਿ ਲੋਕ ਹਰ ਹਾਲਤ ਸਹੀ ਹੁੰਦੇ ਹਨ, ਉਹ ਸਦਾ ਸਹੀ ਨਤੀਜੇ ਕੱਢਦੇ ਹਨ। ਉਰਦੂ ਦਾ ਮਸ਼ਹੂਰ ਅਖਾਣ ਹੈ, 'ਆਵਾਜ਼ੇ ਖਲਕ, ਨੱਕਾ ਰਏ ਖ਼ੁਦਾ' ਯਾਨੀ ਲੋਕਾਂ ਦੀ ਆਵਾਜ਼ ਰੱਬ ਦਾ ਨਗਾਰਾ ਹੁੰਦੀ ਹੈ। 19 ਅਗਸਤ 1991 ਨੂੰ ਜਦੋਂ ਪਾਰਟੀ ਨੇ ਰਾਜ-ਪਲਟੇ ਨਾਲ ਮੁੜ ਤਾਕਤ ਹਥਿਆਉਣ ਦਾ ਯਤਨ ਕੀਤਾ ਤਾਂ ਫੌਜੀ ਟੈਂਕਾਂ ਅੱਗੇ ਲੋਕ ਕਿਵੇਂ ਕੰਧ ਬਣਕੇ ਆਣ ਖਲੋਤੇ ਅਤੇ ਪਾਰਟੀ ਦੀ ਇਖਲਾਕੀ ਗਿਰਾਵਟ ਦੀ ਹੱਦ ਦੇਖੋ ਕਿ ਰਾਜ-ਪਲਟਾ ਕਰਨ ਵਾਲੇ ਅੱਠ ਲੀਡਰਾਂ ਵਿਚੋਂ ਦੋ ਸ਼ਰਾਬ ਵਿਚ ਧੁੱਤ ਫੜੇ ਗਏ ਅਤੇ ਸਰਮਾਏਦਾਰ ਅਖਬਾਰਾਂ ਨੇ ਲਿਖਿਆ ਕਿ ਰਾਜ-ਪਲਟਾ (coup) ਕਰਨ ਦੇ ਦਰਜ਼ਨ

ਅਸੂਲਾਂ ਵਿਚੋਂ ਇਕ ਉੱਤੇ ਵੀ ਅਮਲ ਨਹੀਂ ਕੀਤਾ ਗਿਆ। ਦੇਖੋ ਡਾ: ਇਕਬਾਲ ਨੇ ਕੌਮਾਂ ਦੀ ਚੜ੍ਹਦੀ ਤੇ ਢਹਿੰਦੀ ਕਲਾ ਦਾ ਨਕਸ਼ਾ ਇਸ ਸ਼ਿਅਰ ਵਿਚ ਕਿਨ੍ਹਾਂ ਸੋਹਣਾ ਖਿੱਚਿਆ ਹੈ:

'ਸ਼ਮਸ਼ੀਰੋ ਸਨਾ ਅੱਵਲ ਤਾਊਸੋ ਰਬਾਬ ਆਖਰ,

ਹੋ ਜਾਤੇ ਹੈਂ ਸਭ ਦਫ਼ਤਰ ਗ਼ਰਕੇ ਗਏ ਨਾਬ ਆਖਰ।'

ਅਰਥ: ਤਲਵਾਰ ਤੇ ਢਾਲ ਕੌਮਾਂ ਦੀ ਚੜ੍ਹਦੀ ਕਲਾ ਦੀਆਂ ਨਿਸ਼ਾਨੀਆਂ ਹਨ ਅਤੇ ਸੰਗੀਤ ਤੇ ਮੋਰਾਂ ਦੇ ਨਾਚ ਉਨ੍ਹਾਂ ਦੀ ਢਹਿੰਦੀ ਕਲਾ ਦੇ ਚਿਨ੍ਹ ਹਨ। ਅੰਤ ਵਿਚ ਸ਼ਰਾਬ (ਅੰਗੂਰ ਦੀ ਬੇਟੀ) ਵਿਚ ਸੱਭ ਕੁੱਝ ਗ਼ਰਕ ਹੋ ਜਾਂਦਾ ਹੈ। ਪੜ੍ਹਨ ਵਿਚ ਆਇਆ ਹੈ ਕਿ ਰੁਮਾਨੀਆ ਦਾ ਡਿਕਟੇਟਰ ਚਾਸ਼ੈਸ਼ਕੂ ਜਿਥੇ ਦੁਪਹਿਰ ਦੇ ਖਾਣੇ ਤੋਂ ਪਿੱਛੋਂ ਆਰਾਮ ਕਰਦਾ ਸੀ ਉਸ ਮਹਿਲ ਦੇ ਚੁਪਾਸਿਓਂ ਕਾਰਾਂ ਦੀ ਆਵਾਜਾਈ ਰੋਕ ਦਿੱਤੀ ਜਾਂਦੀ ਸੀ। ਮੁਲਕੋਂ ਬਾਹਰ ਜਾਕੇ ਵੀ ਉਹ ਅਜਿਹੀਆਂ ਸਹੂਲਤਾਂ ਦੀ ਮੰਗ ਕਰਦਾ ਸੀ। ਉਥੋਂ ਦੇ ਹੀ ਇਕ ਪਾਦਰੀ ਦਾ ਬਿਆਨ ਛਪਿਆ ਸੀ, 'ਕੌਮਨਿਸਟ ਸਰਮਾਏਦਾਰੀ ਨੂੰ ਨਫਰਤ ਕਰਦੇ ਹਨ ਪਰ ਸਰਮਾਏ ਨੂੰ ਪਿਆਰ ਕਰਦੇ ਹਨ, ਇਨ੍ਹਾਂ ਦੇ ਰਹਿਣ ਸਹਿਣ ਦਾ ਢੰਗ ਦੇਖਕੇ ਅਮਰੀਕਨ ਸਰਮਾਏਦਾਰ ਵੀ ਸ਼ਰਮਾ ਜਾਣ'। ਕਿੱਥੇ ਇਹ ਮਾਰਕਸੀ ਤੇ ਕਿਥੇ ਮਾਰਕਸ ਦਾ ਆਪਣੀ 50ਵੀਂ ਵਰ੍ਹੇ ਗੰਢ ਤੇ ਇਹ ਕਥਨ "Half a century behind me and still a pauper. How right my mother was. If only Karl had made capital instead of writting about it.' | ਅਰਥ: ਅੱਧੀ ਸਦੀ ਗੁਜ਼ਰ ਚੁੱਕੀ ਹੈ ਅਤੇ ਮੈਂ ਅਜੇ ਵੀ ਕੰਗਾਲ ਹਾਂ! ਮੇਰੀ ਮਾਂ ਕਿਨ੍ਹਾਂ ਠੀਕ ਕਹਿੰਦੀ ਹੁੰਦੀ ਸੀ, 'ਜੇ ਕਿਤੇ(ਮੇਰੇ) ਕਾਰਲ ਨੇ ਸਰਮਾਇਆ ਇਕੱਠਾ ਕੀਤਾ ਹੁੰਦਾ ਬਜਾਏ ਸਰਮਾਏ ਬਾਬਤ (das Capital) ਲਿਖਣ ਦੇ'। ਮਾਰਕਸ ਆਪਣੇ ਪਰਿਵਾਰ ਸਹਿਤ ਭੁੱਖ-ਦੁੱਖੋਂ ਹੀ ਮਰ ਗਿਆ ਹੁੰਦਾ ਜੇ ਫਰੈਡਰਿਕ ਐਂਗਲਜ਼ ਨੇ ਲਗਾਤਾਰ ਉਸਦੀ ਮਾਇਕ ਸਹਾਇਤਾ ਨਾ ਕੀਤੀ ਹੁੰਦੀ। ਆਓ ਹੁਣ ਸਿਧਾਂਤ ਦੀ ਗੱਲ ਕਰੀਏ।

ਪਾਰਟੀ ਦੀ ਇਕ ਜੁੰਡੀ ਅਤੇ ਬਿਉਰੋਕਰੇਸੀ ਦੇ ਦੂਰ-ਰਸ ਸਿੱਟੇ ਨਿਕਲਣੇ ਹੀ ਸਨ ਤੇ ਉਹ ਨਿਕਲੇ। ਲੈਨਿਨ ਸਮੇਂ ਚੂੰਕਿ ਮੁਲਕ ਨੂੰ ਸਨਅਤ ਪੱਖੋਂ ਮਜ਼ਬੂਤ ਬਨਾਉਣ ਦੀ ਲੋੜ ਸੀ, ਇਸ ਲਈ ਮੁਲਕ ਦਾ ਬਹੁਤਾ ਜੋਰ ਭਾਰੀ ਸਨਅਤਦਾਰੀ ਤੇ ਲੱਗਾ। ਵਿਚਾਰਧਾਰਕ ਕਲਚਰਲ ਪੱਖ ਅੱਖੋਂ ਉਹਲੇ ਕਰ ਦਿੱਤਾ ਗਿਆ। ਕੰਮ-ਵੰਡ (division of labour) ਬੁਰਜੂਆ ਹੀ ਰੱਖੀ ਗਈ। ਬਿਉਰੋਕਰੇਟ ਹੀ ਕੰਮ ਦਾ ਮੁਹਰੀ ਤੇ ਅਫਸਰ ਬਣਿਆ ਤੇ ਕੰਮ ਦੀ, ਕਾਰਖਾਨਿਆਂ ਦੀ ਬਾਗਡੋਰ ਵਿਸ਼ੇਸ਼ਗਾਂ (specialists) ਦੇ ਅਧੀਨ ਰਹੀ। ਕਿਉਂਕਿ ਜਨਤਾ ਨੂੰ ਵਿਚਾਰਧਾਰਕ ਕਲਚਰਲ ਪੱਖੋਂ ਸੁਜੱਗ ਕਰਕੇ ਆਦਰਸ਼ਵਾਦੀ ਸਿਧਾਂਤਕ ਸਿਖਲਾਈ ਨਾ ਦਿੱਤੀ ਗਈ ਇਸ ਲਈ ਉਤਪਤੀ ਦੇ ਸੰਬੰਧ (production relations) ਬਦਲਣ ਦੇ ਬਾਵਜੂਦ ਸਮਾਜਕ ਰਿਸ਼ਤੇ (social relations) ਬੁਰਜੂਆ ਪ੍ਰਕਾਰ ਦੇ ਹੀ ਬਰਕਰਾਰ ਰਹੇ। ਅਫਸਰੀ ਮਾਤਹਿਤੀ ਦਾ ਦੌਰ ਦੌਰਾ ਰਿਹਾ। ਅਫਸਰਾਂ ਤੋਂ ਸਹੂਲਤਾਂ ਲੈਣ ਲਈ ਚਾਪਲੋਸੀ, ਕੰਮ-ਘੁਸਾਈ, ਤੋਹਫੇ-ਨਜ਼ਰਾਨੇ ਦੇਣ ਦਾ ਦਸਤੂਰ ਵੀ ਚਾਲੂ ਰਿਹਾ। ਕੰਮ ਤੇ ਕਾਰਖਾਨਿਆਂ ਵਿਚ ਦਰਜਾ-ਬਦਰਜੀ ਕਾਇਮ ਰਹੀ। ਤਨਖਾਹ ਦੇ ਫਰਕ ਵੀ ਬਹੁਤੇ ਨਾ ਘਟਾਏ ਗਏ। ਉਤਪਤੀ ਲਈ ਪ੍ਰੇਰਨਾ (incentive) ਪੈਸਾ ਹੀ ਰਿਹਾ। ਤਰੱਕੀ, ਵੱਧ ਤਨਖਾਹ ਤੇ ਹੋਰ ਤਨਖਾਹ ਤੇ ਹੋਰ ਵੱਧ ਤਰੱਕੀ। ਭਾਈਚਾਰੇ, ਬਰਾਬਰੀ ਤੇ ਸਦ-ਭਾਵਨਾ ਦਾ ਮਾਹੌਲ ਨਾ ਉਸਾਰਿਆ ਗਿਆ। ਮਨੁੱਖ ਦੀ ਸ਼ਖਸੀਅਤ ਸਮਾਜਵਾਦੀ ਸੱਚੇ ਵਿਚ ਨਾ ਢਾਲੀ ਗਈ। ਨਤੀਜੇ ਵਜੋਂ ਜਦੋਂ ਉਤਪਤੀ ਘਟੀ ਤਾਂ ਗਲਤ ਅੰਕੜੇ ਪੇਸ਼ ਕਰਕੇ ਕੇਂਦਰ ਨੂੰ ਕੋਆਪ੍ਰੇਟਿਵਜ਼ ਦੀ ਕਾਰਗੁਜ਼ਾਰੀ ਪ੍ਰਤੀ ਹਨ੍ਹੇਰੇ ਵਿਚ ਰੱਖਿਆ ਗਿਆ। ਕਾਰਖਾਨੇ ਵਿਚ ਜਾਂ ਹੋਰ ਕਿਸੇ ਵੀ ਥਾਂ ਕੰਮ ਕਾਮੇ ਦੀ ਰੂਹ ਦਾ ਰੱਜ ਨਾ ਹੋ ਸਕਿਆ। ਕਾਮਾ ਆਪਣੇ ਕੰਮ ਤੋਂ ਉਵੇਂ ਹੀ ਵਿਯੋਗਿਆ (alienated) ਰਿਹਾ ਜਿਵੇਂ ਸਰਮਾਏਦਾਰੀ ਸਮਾਜ ਵਿਚ ਰਹਿੰਦਾ ਹੈ। ਨਤੀਜੇ ਦੇ ਤੌਰ ਤੇ ਕੰਮ-ਘੁਸਾਈ ਤੇ ਸ਼ਰਾਬ ਨੋਸ਼ੀ (alcoholism) ਵਧੀ। ਪ੍ਰੋਲੇਤਾਰੀ ਨੂੰ ਕਾਮੇ ਵਜੋਂ ਜੋ ਆਰਥਕ ਹੱਕ ਪ੍ਰਾਪਤ ਹੋ ਸਕਦੇ ਸਨ, ਉਹ ਵੀ ਨਾ ਹੋਏ। ਕਾਰਖਾਨਿਆਂ ਸਬੰਧੀ ਫੈਸਲਿਆਂ ਵਿਚ ਵੀ ਉਸਦੀ ਰਾਏ ਨੂੰ ਮਹੱਤਵ ਨਾ ਦਿੱਤਾ ਗਿਆ। ਰਾਜਸੀ ਹੱਕ, ਲਿਖਣ ਬੋਲਣ ਤੇ ਪਰਚਾਰਨ ਦੀ ਅਜ਼ਾਦੀ ਤਾਂ ਉਹ ਪਾਰਟੀ ਹੱਥੋਂ ਪਹਿਲਾਂ ਹੀ ਖੁਹਾ ਬੈਠਾ ਸੀ। ਆਮਦਨੀ ਦਾ ਬਹੁਤ ਹਿੱਸਾ ਮੁਲਕ ਦੀ ਰੱਖਿਆ ਦੇ ਬੱਜਟਾਂ ਦੀ ਹੀ ਭੇਂਟ ਹੁੰਦਾ ਰਿਹਾ। ਉਪਜ਼ ਘਟੀ ਤੇ ਪਾਰਟੀ ਲੋਕਾਂ ਦੀਆਂ ਸਾਧਾਰਨ ਜ਼ਰੂਰਤਾਂ ਵੀ ਪੂਰੀਆਂ ਨਾ ਕਰ ਸਕੀ। ਖਾਣ ਵਾਲੀਆਂ ਵਸਤੂਆਂ ਤੋਂ ਸਟੋਰ ਸੱਖਣੇ ਹੋ ਗਏ। ਪਾਰਟੀ ਸੋਸ਼ਲਿਜ਼ਮ ਦੀ ਥਾਂ ਇਕਾਨੋਮਿਜ਼ਮ ਦਾ ਸ਼ਿਕਾਰ ਹੋ ਗਈ। ਪੈਦਾਵਾਰੀ ਦੀ ਗੱਲ, ਕੇਵਲ ਬਹੁਤੀ ਪੈਦਾਵਾਰ ਬਹੁਤੀ ਤਨਖਾਹ, ਤਰੱਕੀ ਤੇ ਫਿਰ ਹੋਰ ਤਰੱਕੀ ਤੱਕ ਹੀ ਸੀਮਤ ਰਹੀ। ਜੀਵਨ ਦਾ ਆਦਰਸ਼ ਤੇ ਪ੍ਰੇਰਨਾ ਪੈਸਾ ਰਿਹਾ ਨਾ ਕਿ ਮਨੁੱਖੀ ਸ਼ਖਸੀਅਤ ਦੀ ਪ੍ਰਫੁੱਲਤਾ। ਭ੍ਰਾਤਰੀਭਾਵ, ਰਾਜਸੀ, ਸਮਾਜਕ ਤੇ ਆਰਥਕ ਬਰਾਬਰੀ ਦਾ ਖੁਰਾ-ਖੋਜ ਹੀ ਮਿਟਾ ਦਿੱਤਾ ਗਿਆ।

ਵਿਚਾਰਧਾਰਕ ਕਲਚਰਲ ਇਨਕਲਾਬ ਦੀ ਗੱਲ: ਰਾਜਸੀ ਤਾਕਤ ਦਾ ਆਰਥਿਕਤਾ ਤੇ ਆਰਥਿਕਤਾ ਦਾ ਵਿਚਾਰਧਾਰਕ ਕਲਚਰਲ ਜਦੋਜਹਿਦ ਦਾ ਮਨਾਂ ਦੀ ਜਿੱਤ ਨਾਲ ਬਹੁਤ ਨੇੜੇ ਦਾ ਸੰਬੰਧ ਹੈ। ਸਮਝ ਵਿਚ ਤਬਦੀਲੀ ਦੀ ਲੜਾਈ ਤੇ ਨਤੀਜੇ ਦੇ ਤੌਰ ਤੇ ਮਨੋਵਿਗਿਆਨਕ ਜਿੱਤ ਵਿਚਾਰਧਾਰਕ ਕਲਚਰਲ ਇਨਕਲਾਬ ਰਾਹੀਂ ਪ੍ਰੋਲੇਤਾਰੀ ਨੂੰ ਸੁਸਖਿਅਤ ਕਰਕੇ ਹੀ ਜਿੱਤੀ ਜਾ ਸਕਦੀ ਹੈ। ਕੋਈ ਰਾਜਸੀ ਸ਼ਕਤੀ ਵੀ ਲੋਕਾਂ ਉਪਰ ਆਪਣੀ ਵਿਚਾਰਧਾਰਾ ਤੇ ਕਲਚਰ ਠੋਸੇ ਬਿਨਾ ਬਹੁਤਾ ਚਿਰ ਰਾਜ ਨਹੀਂ ਕਰ ਸਕਦੀ। ਅੰਗ੍ਰੇਜ਼ਾਂ ਨੇ ਹਿੰਦ ਵਿਚ ਆਪਣੀ ਹਕੂਮਤ ਨੂੰ ਪੱਕੇ ਪੈਰੀਂ ਕਰਨ ਲਈ ਅੰਗ੍ਰੇਜ਼ੀ ਬੋਲਦੇ ਪਤਲੂਨ ਧਾਰੀ ਬਾਬੂਆਂ ਦੀ ਇਕ ਜਮਾਤ ਪੈਦਾ ਕੀਤੀ। ਇਸਾਈ ਧਰਮ ਨੂੰ ਇਨ੍ਹਾਂ ਪਰਚਾਰਿਆ ਕਿ ਅੱਜ ਵੀ ਹਿੰਦੋਸਤਾਨ ਵਿਚ ਸਿੱਖਾਂ ਤੋਂ ਈਸਾਈਆਂ ਦੀ ਗਿਣਤੀ ਕਿਤੇ ਵੱਧ ਹੈ। ਰੂਸ ਵਿਚ ਪਾਰਟੀ ਨੇ ਵਿਚਾਰਧਾਰਕ ਕਲਚਰਲ ਫਰੰਟ ਉੱਕਾ ਹੀ ਸੁੰਨਾ ਛੱਡ ਦਿੱਤਾ। ਕਾਗਜ਼ੀ ਜਮ੍ਹਾਂ-ਖਰਚ ਤਾਂ ਸ਼ਾਇਦ ਬਥੇਰਾ ਹੋਇਆ ਪਰ ਮਨੁੱਖੀ ਮਨ ਦੀ ਪ੍ਰੇਰਨਾ ਨਾ ਬਦਲੀ। ਬਦਲਾਈ ਹੀ ਨਾ ਗਈ। ਅਮਰੀਕਨ ਹੌਟ ਡੌਗ ਤੇ ਮੈਕਡਾਨਲਡ ਦੇ ਹੈਮਬਰਗਰ ਹੀ ਜਨਤਾ ਦੇ ਚਹੇਤੇ ਭੋਜਨ ਬਣੇ ਰਹੇ। ਅਮੀਰ ਹੋਣ ਦੀ, ਵਧੀਆ ਤੋਂ ਵਧੀਆ ਕਾਰ ਰੱਖਣ ਦੀ ਲਾਲਸਾ ਉਵੇਂ ਹੀ ਬਣੀ ਰਹੀ। ਰੂਸੀ ਡਿਪਲੋਮੈਟ ਵੀ ਜਦੋਂ ਅਮਰੀਕਾ ਜਾਂਦੇ ਤਾਂ ਆਪਣੇ ਲਈ ਸੁੱਖ ਸੁਵਿਧਾ ਦੇ ਆਧੁਨਿਕ ਬਿਜਲਈ ਜੰਤਰ ਨਾਲ ਲਿਆਉਂਦੇ। ਜੋ ਰਹਿਣ-ਸਹਿਣ ਦਾ ਢੰਗ ਉਪਰਲਿਆਂ ਦਾ ਹੋਵੇਗਾ, ਹੇਠਲੇ ਵੀ ਉਸੇ ਪਰਕਾਰ ਦੀਆਂ ਸਹੂਲਤਾਂ ਦੀ ਲਾਲਸਾ ਰੱਖਣਗੇ। ਸਰਮਾਏਦਾਰ ਮੁਲਕਾਂ ਦੇ ਜਨਸਾਧਾਰਨ ਵਾਂਗ ਰੂਸ ਦੇ ਜਨਸਾਧਾਰਨ ਦਾ ਸਮੁੱਚੇ ਸਮਾਜ ਦਾ ਆਦਰਸ਼ ਉਹੀ ਖਾਣੀ ਹੰਢਾਣੀ ਹੀ ਰਿਹਾ। ਪ੍ਰੋਲੇਤਾਰੀ ਨੂੰ ਸਮਾਜਵਾਦੀ ਆਦਰਸ਼ ਦੇ ਲੜ ਹੀ ਨਾ ਲਾਇਆ ਗਿਆ। ਲਾਲਚ, ਹੋਰ ਪੈਸਾ, ਵੱਧ ਪੈਸਾ ਹੀ ਮਨੁੱਖੀ ਮਨ ਦੀ ਪ੍ਰੇਰਨਾ ਰਹੀ। ਵਧੀਆ ਟੀ.ਵੀ., ਸੋਹਣੀਆਂ ਕਾਰਾਂ, ਸੁੱਖ ਸੁਵਿਧਾ ਦਾ ਸਾਮਾਨ ਉਨ੍ਹਾਂ ਦੇ ਮਨ ਦੀ ਪ੍ਰੇਰਨਾ ਹੋ ਨਿਬੜੇ। ਮਨੁੱਖੀ ਸਖਸੀਅਤ ਦੀ ਪ੍ਰਫੁੱਲਤਾ, ਸਾਂਝੀਵਾਲਤਾ, ਬਰਾਬਰੀ ਤੇ ਭ੍ਰਾਤੀਤਾ ਦਾ ਸਮਾਜਵਾਦੀ ਆਦਰਸ਼ਵਾਦੀ ਸਿਧਾਂਤ ਅੱਖੋਂ ਉਹਲੇ ਕਰ ਦਿੱਤਾ ਗਿਆ। ਪ੍ਰੋਲੇਤਾਰੀ ਦੀ ਜ਼ਿੰਦਗੀ ਦੀਆਂ ਕੀਮਤਾਂ ਦਾ ਸਮਾਜਵਾਦੀ ਸੱਚਾ, ਸਮਾਜ ਦਾ ਚਾਲੂ ਸਿੱਕਾ ਨਾ ਬਣ ਸਕਿਆ। ਕੰਮ ਉੱਤੇ, ਫੈਕਟਰੀ ਵਿਚ, ਮਨੁੱਖੀ ਰਿਸ਼ਤੇ ਅਫਸਰੀ ਮਾਤਹਿਤੀ ਵਾਲੇ ਹੀ ਰਹੇ। ਬੰਦਾ ਆਜ਼ਾਦ ਹੋਣ ਦੀ ਥਾਂ ਇਕ ਵਸਤੂ ਬਣਕੇ ਰਹਿ ਗਿਆ। ਮਨੁੱਖ ਕਰਤਾ ਹੈ, ਉਸਦਾ ਗੁਣ ਕਰਤਾਰੀ (creativily) ਹੈ, ਉਪਰੋਂ ਹੁਕਮ ਪ੍ਰਾਪਤ ਕਰਕੇ ਉਸ ਦੀ ਮਾਨਸਿਕ ਅਵਸਥਾ ਬੌਣੀ ਰਹਿ ਜਾਂਦੀ ਹੈ। ਸਰਮਾਏਦਾਰੀ ਸਮਾਜ ਵਿਚ ਬੰਦਾ ਇਕ ਜਿਊਂਦੀ ਜਾਨ ਨਹੀਂ, ਉਹ ਇਕ ਵਸਤੂ ਹੈ। ਵਾਧੂ ਮੁੱਲ (ਸੁਰਪਲਸ ਵਾਲੂ) ਪੈਦਾ ਕਰਨ ਦਾ ਇਕ ਸੰਦ ਹੈ । ਉਹ ਕੰਮ ਕਰਦੇ ਦੋ ਹੱਥ ਹਨ। ਉਹ ਸਰਮਾਏਦਾਰ ਦੀ ਚਲਦੀ ਮਸ਼ੀਨ ਦਾ ਇਕ ਉਪਜਾਊ ਪੁਰਜਾ ਹੈ। ਉਸ ਲਈ ਉਪਜ ਦਾ ਇਕ ਸਾਧਨ ਹੈ। ਆਪਣੇ ਹੱਥੀਂ ਕੀਤੇ ਜਾਂਦੇ ਕੰਮ ਤੋਂ ਉਹ ਵਿਯੋਗਿਆ (alienated) ਹੋਇਆ ਹੈ। ਇਹ ਕੰਮ ਉਸਦੀ ਰੂਹ ਦਾ ਰੱਜ ਨਹੀਂ। ਰੂਸ ਦੇ ਅਖੌਤੀ ਸੋਸ਼ਲਿਸਟ ਸਮਾਜ ਵਿਚ ਵੀ ਉਹ ਉਵੇਂ ਕਿਵੇਂ ਹੀ ਰਿਹਾ। ਉਸਦੇ ਮਨ ਦੀ ਪ੍ਰੇਰਨਾ ਬਦਲਣ ਖਾਤਰ ਨਾ ਪਾਰਟੀ ਹੁਕਮਰਾਨਾਂ ਵੱਲੋਂ ਕੋਈ ਉਪਰਾਲਾ ਕੀਤਾ ਗਿਆ, ਨਾ ਕੋਈ ਉਦਾਹਰਣ ਪੇਸ਼ ਕੀਤੀ ਗਈ। ਉਨ੍ਹਾਂ ਨਾਂ ਉਸਨੂੰ ਸਮਾਜਵਾਦੀ ਆਦਰਸ਼ ਦੇ ਲੜ ਲਾਇਆ, ਨਾਂ ਹੀ ਉਸ ਆਦਰਸ਼ ਦਾ ਨਮੂਨਾ ਬਣ ਕੇ ਆਪ ਜਨ-ਸਾਧਾਰਨ ਸਾਹਮਣੇ ਵਿਚਰੇ। ਸੋ ਰੂਸੀ ਇਨਕਲਾਬ ਨੇ ਪ੍ਰੋਲੇਤਾਰੀ ਨੂੰ ਕਲਚਰਲ, ਆਰਥਕ ਤੇ ਸਿਆਸੀ ਤੌਰ ਤੇ ਸਮਾਜਵਾਦ ਦੇ, ਆਜ਼ਾਦੀ ਦੇ ਪੈਂਤੜੇ ਤੇ ਨਾ ਲਿਆਂਦਾ। ਕਲਚਰ ਪੱਖੋਂ ਉਨ੍ਹਾਂ ਦੇ ਮਨਾਂ ਵਿਚ ਜ਼ਿੰਦਗੀ ਦੇ ਅਰਥ ਨਾ ਬਦਲੇ। ਇਹ ਅਰਥ ਸਰਮਾਏਦਾਰੀ ਸਮਾਜ ਵਾਲੇ ਖਾਣੀ ਹੰਡਾਣੀ ਦੇ ਅਰਥ ਹੀ ਰਹੇ ਅਤੇ ਰਹਿਣ ਸਹਿਣ ਦਾ ਪੱਧਰ ਉੱਚਾ ਤੋਂ ਉੱਚਾ ਕਰਨ ਦੀ ਲਾਲਸਾ ਹੀ ਬਣੀ ਰਹੀ। ਜੇ ਫੈਕਟਰੀ ਵਿਚ ਕਾਮਾ ਸਮਾਜਕ ਬਰਾਬਰੀ ਦਾ ਅਹਿਸਾਸ ਹੀ ਨਾ ਕਰ ਸਕੇ, ਕੰਮ ਵਿਚ ਉਸਦੀ ਪੁੱਛ ਗਿੱਛ ਹੀ ਨਾ ਹੋਵੇ, ਉਸ ਦੇ ਮਨ ਵਿਚ ਸਮਾਜ ਦਾ ਇਕ ਮਹੱਤਵਪੂਰਨ ਅੰਗ ਹੋ ਕੇ ਉਸਾਰੂ ਰੋਲ ਅਦਾ ਕਰਨ ਦੀ ਤਮੰਨਾ ਹੀ ਨਾ ਉਪਜੇ ਤਾਂ ਉਸਨੇ ਆਖਰ ਨਸ਼ਿਆਂ ਦੇ ਹੀ ਲੜ ਲੱਗਣਾ ਹੋਇਆ। ਪਿਛਲੇ ਕੁਝ ਦਹਾਕਿਆਂ ਤੋਂ ਰੂਸ ਵਿਚ ਤਲਾਕ ਤੇ ਸ਼ਰਾਬ-ਨੋਸ਼ੀ ਦਾ ਜ਼ੋਰ ਵਧ ਰਿਹਾ ਸੀ। ਜਦੋਂ ਸਮਾਜ ਵਿਚ ਮਨੁੱਖ ਨੂੰ

ਉਸਦੀ ਸ਼ਖਸੀਅਤ ਪ੍ਰਫੁਲਤ ਹੁੰਦੀ ਨਾ ਦਿਸੇ ਤਾਂ ਵਿਯੋਗਿਆ ਹੋਇਆ ਮਨੁੱਖ ਆਤਮ-ਸੰਤੁਸ਼ਟੀ ਦੇ ਹੋਰ ਰਾਹ ਲੱਭਦਾ ਹੈ। ਵਸਤੂਆਂ ਤੇ ਕਬਜ਼ਾ ਤੇ ਹੋਰ ਵਸਤੂਆਂ ਦੀ ਲਾਲਸਾ ਜਮਾਤੀ ਸਮਾਜ ਦਾ ਖਾਸਾ ਹੈ। ਇਹੀ ਲਾਲਸਾ ਰੂਸ ਦੇ ਪ੍ਰੋਲੇਤਾਰੀ ਦਾ ਆਦਰਸ਼ ਬਣੀ ਰਹੀ। ਆਰਥਕ ਖੇਤਰ ਵਿਚ ਵੀ ਕੰਮ ਦੀ ਵੰਡ ਬੁਰਜੂਆ ਰਹੀ। ਉਹ ਸਰਮਾਏਦਾਰੀ ਕੰਮ ਵੰਡ ਵਾਂਗ ਹੀ ਕੰਮ ਤੋਂ ਵਿਯੋਗਿਆ ਮਹਿਸੂਸ ਕਰਦਾ ਰਿਹਾ। ਸੋ ਮਨੁੱਖੀ ਮਨ ਵਿਚ ਆਰਥਿਕ ਉਸਾਰੀ ਲਈ ਪ੍ਰੇਰਨਾ ਹੀ ਨਾ ਰਹੀ। ਉਪਜ ਘਟਦੀ ਗਈ ਅਤੇ ਥੁੜ ਵਧਦੀ ਗਈ। ਪ੍ਰੋਲੇਤਾਰੀ ਨਾਂ ਨਵੇਂ ਆਦਰਸ਼ ਦੇ ਲੜ ਲੱਗਾ, ਨਾ ਉਸਦਾ ਕਲਚਰ ਬਦਲਿਆ, ਨਾ ਰਾਜਸੀ ਸ਼ਕਤੀ ਹੱਥ ਆਈ। ਸਮੁੱਚੇ ਤੌਰ ਤੇ ਇਨਕਲਾਬ ਨੇ ਪ੍ਰੋਲੇਤਾਰੀ ਨੂੰ ਕੁੱਝ ਨਾ ਦਿੱਤਾ। ਰਾਜ ਪਲਟੇ ਦੇ ਅੰਤਮ ਸਮੇਂ ਪਾਰਟੀ ਦੇ ਹੁਕਮਰਾਨ ਜੋ ਕੁਝ ਆਪ ਬਣੇ ਬੈਠੇ ਸਨ ਉਸ ਦਾ ਅੰਦਾਜ਼ਾ ਪਾਰਟੀ ਦੇ ਮਹਿਲਾਂ ਤੇ ਨੀਲਾਮ ਕੀਤੀਆਂ ਗਈਆਂ ਐਸ਼ੋ-ਇਸ਼ਰਤ ਦੀਆਂ ਵਸਤੂਆਂ ਤੋਂ ਭਲੀ ਭਾਂਤ ਲੱਗ ਸਕਦਾ ਹੈ।

ਇਸ ਮਹਾਨ ਸਮਾਜਵਾਦੀ ਤਜਰਬੇ ਦੇ ਫੇਲ੍ਹ ਹੋਣ ਨਾਲ ਦੁਨੀਆਂ ਭਰ ਦੀ ਮਜਦੂਰ ਜਮਾਤ ਨੂੰ ਬੇਅੰਤ ਧੱਕਾ ਲੱਗਾ ਹੈ। ਹੁਣ ਸਰਮਾਏਦਾਰ ਮਜ਼ਦੂਰੀ ਆਪਣੇ ਭਾਅ ਖਰੀਦਣਗੇ। ਤਨਖਾਹਾਂ ਵਧਾਉਣ ਦੀ ਥਾਂ ਘਟਾਈਆਂ ਜਾਣਗੀਆਂ। ਸਮਾਜਕ ਸੇਵਾਵਾਂ ਤੇ ਵੀ ਕੁਹਾੜਾ ਵਗੇਗਾ। ਹੁਣ ਸ਼ਾਇਦ ਕਿਸੇ ਮੁਲਕ ਵਿਚ ਮਾਰਕਸਿਸਟ ਪਾਰਟੀ ਦਾ ਲਿਆਂਦਾ ਇਨਕਲਾਬ ਔਖਿਆਂ ਹੀ ਸਿਰੇ ਚੜ੍ਹਨ ਦਿੱਤਾ ਜਾਵੇਗਾ। ਰੂਸੀ ਇਨਕਲਾਬ ਵੇਲੇ ਜੋ ਅਧੂਰੀ ਨਾਕਾਬੰਦੀ ਸਰਮਾਏਦਾਰ ਮੁਲਕਾਂ ਵੱਲੋਂ ਕੀਤੀ ਗਈ ਸੀ, ਉਸ ਤੋਂ ਕਿਤੇ ਵੱਧ ਸਫਲ ਨਾਕਾਬੰਦੀ ਜਾਂ ਹੋਰ ਤਬਾਹੀ ਦੇ ਸਾਧਨ ਹੁਣ ਇਨ੍ਹਾਂ ਦੇਸ਼ਾਂ ਕੋਲ ਮੌਜੂਦ ਹਨ। ਦੁਨੀਆਂ ਦੀ ਗਰੀਬੀ ਸਮਾਜਵਾਦ ਲਈ ਰਾਹ ਨਹੀਂ ਖੋਲ੍ਹਦੀ। ਰਾਜਸੀ ਤੌਰ ਤੇ ਸੁਜੱਗ ਤੇ ਸੰਗਠਿਤ ਲੋਕ ਹੀ ਇਨਕਲਾਬ ਲਿਆ ਸਕਦੇ ਹਨ। ਚੀਨ ਵਿਚ ਪਾਰਟੀ ਜੁੰਡਲੀ ਦੀ ਸਰਦਾਰੀ ਤੇ ਬਿਉਰੋਕਰੇਸੀ ਦੀ ਪ੍ਰਧਾਨਤਾ ਦੇ ਵਿਰੁੱਧ ਹੀ ਮਾਓ-ਜ਼ੇ-ਤੁੰਗ ਨੇ ਵਿਚਾਰਧਾਰਕ ਇਨਕਲਾਬ ਵਿੱਢਿਆ ਸੀ। ਵਿਚਾਰਨ ਵਾਲੀ ਗੱਲ ਹੈ ਕਿ ਮਾਓ ਦੇ ਅੱਖਾਂ ਮੀਟਦਿਆਂ ਹੀ ਚੀਨੀ ਇਨਕਲਾਬ ਕਿਵੇਂ ਕੁਰਾਹੇ ਪੈ ਗਿਆ ਕਿਉਂਕਿ ਮਾਓ ਦੇ ਮਰਨ ਪਿੱਛੋਂ ਉਹੀ ਲੋਕ ਸੱਤਾ ਵਿਚ ਆ ਗਏ ਜਿਨ੍ਹਾਂ ਨੂੰ ਕਲਚਰਲ ਇਨਕਲਾਬ ਸਮੇਂ ਗੁੱਠੇ-ਲਾਈਨ ਲਾਇਆ ਗਿਆ ਸੀ। ਅਜਿਹੇ ਵਿਚਾਰਧਾਰਕ ਕਲਚਰਲ ਇਨਕਲਾਬ ਦੀ ਹੀ ਰੂਸ ਵਿਚ ਲੋੜ ਸੀ। ਪਰ ਪਾਰਟੀ ਇਨ੍ਹੀ ਸਾਹ-ਸਤ ਹੀਣ ਹੋ ਚੁੱਕੀ ਸੀ ਕਿ ਨਾ ਗੌਰਬਾਚੋਵ ਦਾ ਗਲਾਸਨੋਟਸ ਅਤੇ ਨਾ ਪ੍ਰੀਰੋਸਟ੍ਰਿਕਾ ਉਸ ਵਿਚ ਕੋਈ ਜਾਨ ਪਾ ਸਕਦੇ ਸਨ।

ਪਰ ਜੋ ਕੁੱਝ ਵਾਪਰਿਆ ਹੈ ਉਹ ਅਜੇ ਵੀ ਰੌਸ਼ਨੀ ਦੀ ਇਕ ਕਿਰਨ ਬਾਕੀ ਛੱਡ ਗਿਆ ਹੈ। ਰੂਸ ਤੇ ਪੂਰਬੀ ਯੂਰਪ ਵਿਚ ਸਮਾਜਵਾਦ ਦੀ ਦੇਣ ਮਹਾਨ ਹੈ। ਦੂਜੀ ਵੱਡੀ ਲੜਾਈ ਤੋਂ ਪਿੱਛੋਂ ਹੋਈ ਬੇਅੰਤ ਤਬਾਹੀ ਦੇ ਖੰਡਰਾਂ ਉਤੇ ਥੋੜੇ ਹੀ ਸਮੇਂ ਵਿਚ ਮਹਾਨ ਉਸਾਰੀ ਸਮਾਜਵਾਦ ਦੇ ਆਦਰਸ਼ ਦੇ ਕੰਮ ਕਰ ਸਕਣ ਦੀ ਮਹਾਨ ਸ਼ਕਤੀ ਦੀ ਲਖਾਇਕ ਹੈ। ਵਿਦਿਆ, ਸਮਾਜਕ ਸਿੱਖਿਆ, ਸਮਾਜਕ ਭਲਾਈ ਦੇ ਕੰਮ, ਨੰਗੇਜ਼ ਤੇ ਨਸ਼ਿਆਂ ਤੋਂ ਰਹਿਤ ਸਮਾਜ ਸਮਾਜਵਾਦੀ ਢਾਂਚੇ ਵਿਚ ਹੀ ਸਾਹ ਲੈਂਦੇ ਰਹਿ ਸਕੇ। ਭਾਂਵੇਂ ਇਹ ਸਮਾਜਵਾਦੀ ਢਾਂਚਾ ਆਦਰਸ਼ ਤੋਂ ਕਿਨ੍ਹਾਂ ਹੀ ਕੋਰਾ ਸਹੀ। ਹਰ ਕਾਮੇ ਨੂੰ ਕੰਮ ਮਿਲਣ ਦਾ ਪੂਰਾ ਅਧਿਕਾਰ (fundamental right to work) ਇਕ ਅਜਿਹਾ ਅਧਿਕਾਰ ਹੈ ਜਿਸ ਨੂੰ ਸਮਾਜਵਾਦ ਤੋਂ ਆਕੀ ਹੋਏ ਦੇਸ਼ਾਂ ਦੇ ਕਾਮੇ ਕਦੇ ਨਹੀਂ ਭੁਲਾ ਸਕਣਗੇ। ਚੰਗੀਆਂ ਤਨਖਾਹਾਂ, ਸਸਤੀਆਂ ਵਸਤੂਆਂ, ਤਨਖਾਹ ਸਮੇਤ ਛੁੱਟੀਆਂ ਤੇ ਮਜ਼ਦੂਰਾਂ ਲਈ ਸੈਨੀਟੋਰੀਅਮਾਂ ਦੀ ਵਿਵਸਥਾ, ਸਸਤੇ ਮਕਾਨ ਤੇ ਥੋੜੇ ਕਰਾਏ ਤੇ ਹੋਰ ਬੇਅੰਤ ਸਮਾਜਕ ਸਹੂਲਤਾਂ ਲਈ ਮਜ਼ਦੂਰ ਵਰਗ ਝੂਰਦਾ ਹੀ ਰਹੇਗਾ। ਪੋਲੈਂਡ ਦੀ ਹੀ ਉਦਾਹਰਣ ਲੈ ਲਵੋ। ਸਟੋਰਾਂ ਵਿਚ ਹੁਣ ਸ਼ੈਲਫਾਂ ਸਾਮਾਨ ਨਾਲ ਭਰੀਆਂ ਪਈਆਂ ਹਨ। ਸੁੱਖ ਸੁਵਿਧਾ ਦੀਆਂ ਸਾਰੀਆਂ ਵਸਤੂਆਂ ਮੰਡੀ ਵਿਚ ਉਪਲਬਧ ਹਨ, ਪਰ ਲੋਕਾਂ ਵਿਚ ਖਰੀਦਣ ਦੀ ਸ਼ਕਤੀ ਨਹੀਂ। ਨੌਕਰੀਆਂ ਨਹੀਂ। ਸਾਧਾਰਨ ਖਾਣ ਪੀਣ ਦੀਆਂ ਚੀਜ਼ਾਂ ਦੀਆਂ ਕੀਮਤਾਂ ਅਸਮਾਨ ਛੂਹ ਰਹੀਆਂ ਹਨ। ਪੂਰਬੀ ਜਰਮਨੀ ਵਿਚ ਮੁਰਦਾ ਬਿਲੇ ਲਾਉਣ ਦਾ ਖਰਚਾ ਉਸ ਸਮੇਂ 16 ਡਾਲਰ ਅਮਰੀਕਨ ਸੀ ਤੇ ਹੁਣ 600 ਡਾਲਰ ਅਮਰੀਕਨ ਹੈ। ਹਸਪਤਾਲਾਂ ਨੂੰ ਮੁਰਦੇ ਇਸ਼ਤਹਾਰ ਦਿੱਤਿਆਂ ਵੀ ਤਜ਼ਰਬੇ ਕਰਨ ਨੂੰ ਨਹੀਂ ਮਿਲਦੇ ਸਨ। ਹੁਣ ਉਹ ਮੁਰਦਿਆਂ ਵਿਚ ਖੇਡਦੇ ਹਨ ਕਿਉਂਕਿ ਉਨ੍ਹਾਂ ਜ਼ੁੰਮਾ ਲੈ ਲਿਆ ਹੈ ਕਿ ਚੀਰ ਪਾੜ ਪਿੱਛੋਂ ਉਹ ਮੁਰਦੇ ਨੂੰ ਆਪਣੇ ਖਰਚੇ ਉਤੇ ਬਿਲੇ ਲਾਉਣਗੇ। ਉਹ ਦਿਨ ਦੂਰ ਨਹੀਂ ਜਦੋਂ ਅਮਰੀਕਾ ਵਿਚ ਵੀ ਮੁਰਦਾ ਬਿਲੇ ਲਾਉਣਾ ਜਨ-ਸਾਧਾਰਨ ਦੇ ਵੱਸ ਦੀ ਗੱਲ ਨਹੀਂ ਰਹੇਗੀ। ਡਾਕਟਰੀ ਇਲਾਜ ਤਾਂ ਹੁਣ ਵੀ ਆਮ ਅਮਰੀਕਨ ਸ਼ਹਿਰੀ ਦੇ ਵਸ ਦੀ ਗੱਲ ਨਹੀਂ। ਲੱਗਦਾ ਹੈ ਨੇੜ ਭਵਿੱਖ ਵਿਚ ਹੀ ਲੋਕਾਈ ਦਾ ਪੈਂਡੂਲਮ ਇਕ ਵਾਰ ਫਿਰ ਸਮਾਜਵਾਦ ਵੱਲ ਉਲਰੇਗਾ। ਪਰ ਮੁੜ ਅਜਿਹੀਆਂ ਸਮਾਜਵਾਦੀ ਪ੍ਰਾਪਤੀਆਂ ਲਈ ਦੁਨੀਆਂ ਭਰ ਦੇ ਕਾਮਿਆਂ ਨੂੰ ਪਹਿਲਾਂ ਨਾਲੋਂ ਕਿਤੇ ਵੱਧ ਘਾਲਨਾਵਾਂ ਘਾਲਨੀਆਂ ਪੈਣਗੀਆਂ ਅਤੇ ਹੁਣ ਜਦੋਂ ਕਿ ਸੋਸ਼ਲਿਸਟ ਨਜ਼ਾਮ ਦੀ ਕਲਪਣਾ ਹੀ ਗੁੰਮ ਹੁੰਦੀ ਜਾਪਦੀ ਹੈ ਪਤਾ ਨਹੀਂ; ਸਰਮਾਏਦਾਰੀ ਦਾ ਇਹ ਘਿਨਾਉਣਾ ਤਾਂਡਵ ਨਾਚ ਕਿੰਨੇ ਦਹਾਕੇ ਹੋਰ ਜਾਰੀ ਰਹੇਗਾ ਅਤੇ ਮਨੁੱਖਤਾ ਹੋਰ ਕਿੰਨ੍ਹੀ ਦੇਰ ਭੁੱਖ-ਨੰਗ ਦੀ ਚੱਕੀ ਵਿਚ ਪੀਸੀ ਜਾਂਦੀ ਰਹੇਗੀ।

■□■□■□■□■□■□

## ਸਫਾ 29 ਦੀ ਬਾਕੀ

ਗੰਭੀਰਤਾ ਨਾਲ ਵੇਖਣਾ ਪਵੇਗਾ ਅਤੇ ਤੁਰੰਤ ਉਪਾ ਕਰਨੇ ਪੈਣਗੇ, ਨਹੀਂ ਤੇ ਧਰਤੀ ਦੇ ਇਕ ਪਾਸੇ ਦੇ ਕੋਹਝ ਤੇ ਕੋਹੜ ਦੇ ਅਸੁਖਾਵੇਂ ਜੀਵਨ ਦੇ ਪ੍ਰਭਾਵ ਉੱਤਰ ਨੂੰ ਆਪਣੀ ਲਪੇਟ ਵਿਚ ਲੈ ਲੈਣਗੇ। ਹਰੇਕ ਹੱਕ ਤੇ ਨਿਆਂ ਮੰਗਣ ਵਾਲੇ ਨੂੰ ਗੁਰੀਲਾ ਕਹਿ ਕੇ ਰੱਦ ਕਰ ਦੇਣ ਨਾਲ ਆਤਮ-ਸੰਤੁਸ਼ਟ ਪੱਛਮ ਜਾਂ ਉੱਤਰ ਦੀ ਮੁਕਤੀ ਨਹੀਂ ਹੋ ਸਕਦੀ। ਲੋੜ ਗੁਰੀਲੇ ਨੂੰ ਇਕ ਪਾਸੜ ਅਤੇ ਹਿੱਤ ਬੱਧ ਮੀਡੀਏ ਦੀ ਜਕੜ ਵਿਚੋਂ ਕੱਢ ਕੇ ਮਾਨਵੀ ਕੀਮਤਾਂ ਵਿਚ ਯੋਗ ਥਾਂ ਦੇਣ ਦੀ ਹੈ। ਉਸ ਨਾਲ ਸਹਾਨਭੂਤੀ, ਨਿਰਪੇਖਤਾ, ਤੇ ਕਲਪਨਾ ਨਾਲ ਸਲੂਕ ਕਰਨ ਦੀ ਹੈ। ਆਰਥਿਕ ਅਨਿਆਂ ਅਤੇ ਨਾਬਰਾਬਰੀ ਦੇ ਪ੍ਰਬੰਧ ਨੇ ਧੱਕ ਕੇ ਇਨ੍ਹਾਂ ਨੂੰ ਹੁਣ ਤੱਕ ਜੰਗਲਾਂ ਵਿਚ ਲੁੱਕ ਛਿੱਪ ਕੇ ਸੰਘਰਸ਼ ਕਰਨ ਲਈ ਮਜ਼ਬੂਰ ਰੱਖਿਆ ਸੀ, ਹੁਣ ਇਨ੍ਹਾਂ ਫ਼ਰਜ਼ੀ ਗੁਰੀਲਿਆਂ ਨੂੰ ਮਨੁੱਖੀ ਭਾਵਨਾਂ ਨਾਲ ਵੇਖਣ ਤੇ ਵਰਤਾਰਾ ਦੇਣ ਨਾਲ, ਮਨਘੜ੍ਹਤ ਭੈ ਅਤੇ ਇਸ ਨਾਲ ਜੁੜੀਆਂ ਪੇਚੀਦਾ ਗੰਢਾਂ ਨੂੰ ਖੋਲ੍ਹਣ ਨਾਲ ਅਤੇ ਮਨੁੱਖਾਂ ਵਾਂਗ ਮਿਲ ਵਰਤ ਕੇ ਨਿਆਂ ਤੇ ਬਰਾਬਰੀ ਦੀ ਪੱਧਰ ਤੇ ਹੱਥ ਮਿਲਾਉਣ ਨਾਲ ਗੁਰੀਲੇ ਨੂੰ ਭਰਪੂਰ ਅਤੇ ਸੁਚੱਜੇ ਸਮਾਜ ਦਾ ਅੰਸ਼ ਬਣਾਇਆ ਜਾ ਸਕਦਾ ਹੈ।

■□■□■□■

# ਪੁਸਤਕ ਪਰਿਚੈ

## ਅੱਗ ਦਾ ਸਫ਼ਰ (ਕਾਵਿ ਸੰਗ੍ਰਿਹ)

**ਲੇਖਕ - ਦਰਸ਼ਨ ਗਿੱਲ**

ਪ੍ਰਕਾਸ਼ਕ: ਰਵੀ ਸਾਹਿਤ ਪ੍ਰਕਾਸ਼ਨ, ਅਮ੍ਰਿਤਸਰ

ਦਰਸ਼ਨ ਗਿੱਲ ਦਾ ਕਾਵਿ-ਸੰਗ੍ਰਿਹ ਅੱਗ ਦਾ ਸਫ਼ਰ ਪੜ੍ਹਨ ਨੂੰ ਮਿਲਿਆ। ਜਦੋਂ ਇਸਦੇ ਅੰਦਰ ਦੇ ਪਹਿਲੇ ਸਫ਼ੇ ਤੇ ਝਾਤ ਮਾਰੀ ਤਾਂ ਵੇਖਿਆ ਕਿ ਇਸ ਕਲਮ ਤੋਂ ਪਹਿਲਾਂ ਵੀ ਇਨ੍ਹਾਂ ਦੇ ਕੁੱਝ ਕਾਵਿ ਸੰਗ੍ਰਿਹ ਛੱਪ ਚੁਕੇ ਹਨ। ਇਹ ਜਾਣ ਕੇ ਦਿਲ ਨੂੰ ਬਹੁਤ ਖੁਸ਼ੀ ਹੋਈ। ਸਭ ਤੋਂ ਪਹਿਲਾਂ ਮੈਂ ਗਿੱਲ ਸਾਹਿਬ ਨੂੰ ਉਨ੍ਹਾਂ ਦੀ ਇਸ ਕਿਤਾਬ ਦੀ ਇਸ਼ਾਇਤ ਤੇ ਮੁਬਾਰਿਕ ਬਾਦ ਦਿੰਦਾ ਹਾਂ।

ਇਸ ਕਾਵਿ-ਸੰਗ੍ਰਿਹ ਵਿਚ ਕੁੱਝ ਗਜ਼ਲਾਂ, ਗੀਤ ਅਤੇ ਕਵਿਤਾਵਾਂ ਹਨ। ਮੈਂ ਪਹਿਲਾਂ ਕਵਿਤਾਵਾਂ ਬਾਰੇ ਕਹਿਣਾ ਚਾਹੁੰਦਾ ਹਾਂ। ਮੈਂ ਇਹ ਗੱਲ ਕਹਿਣ ਤੋਂ ਨਹੀਂ ਝਿਜਕਦਾ ਕਿ ਪੜ੍ਹਨ ਵਾਲੇ ਨੂੰ ਦਰਸ਼ਨ ਦੀਆਂ ਕਵਿਤਾਵਾਂ ਉਨ੍ਹਾਂ ਦੀਆਂ ਗ਼ਜ਼ਲਾਂ ਨਾਲੋਂ ਜ਼ਿਆਦਾ ਪ੍ਰਭਾਵਿਤ ਕਰਦੀਆਂ ਹਨ ਤੇ ਉਸਦੇ ਦਿਲ ਤੇ ਆਪਣੀ ਛਾਪ ਛੱਡ ਜਾਂਦੀਆਂ ਹਨ। ਇਸ ਕਵੀ ਤੇ ਜਿੱਥੇ ਆਪਣੀ ਜਨਮ ਭੂਮੀ ਵਿਚ ਹੋ ਰਹੀਆਂ ਘਟਨਾਵਾਂ ਦਾ ਅਸਰ ਹੈ, ਉਥੇ ਉਸਦੇ ਕੋਲ ਛੁਪਿਆ ਹੋਇਆ ਦਰਦ ਵੀ ਹੈ ਜੋ ਉਸਦਾ ਆਪਣਾ ਹੀ ਹੈ। ਇਸ ਦਰਦ ਨੂੰ ਉਹ ਕਦੀ-ਕਦੀ ਬਦਲੀ ਵਿਚ ਛੁਪੇ ਹੋਏ ਚੰਦ ਵਾਂਗ ਝਾਤੀ ਦੇ ਤੌਰ ਤੇ ਵਰਤਦਾ ਹੈ ਤੇ ਪਾਠਕਾਂ ਨੂੰ ਤੇਲੀ ਦੀ ਇਕ ਤੁੰਬ ਵਾਂਗ ਟਣਕਾ ਦਿੰਦਾ ਹੈ। ਪੜ੍ਹਨ ਵਾਲੇ ਦਾ ਦਿਲ ਤੜਪ ਉੱਠਦਾ ਹੈ। ਉਪਰਲੇ ਵਿਚਾਰ ਥੱਲੇ ਲਿਖੀਆਂ ਸਾਰੀਆਂ ਕਵਿਤਾਵਾਂ ਹਨ ਜੋ ਦਿਲ ਦੀ ਗਹਿਰਾਈ ਨੂੰ ਛੂਹ ਜਾਂਦੀਆਂ ਹਨ, ਜਿਵੇਂ:- ਪਰਦੇਸੀ, ਮੇਰੇ ਸੂਰਜ ਵਰਗੇ ਮਿਤਰੋ, ਜ਼ਿਹਨ ਦੀ ਸੂਲੀ ਆਦਿ।ਪਰਦੇਸੀ ਵਿਚੋਂ ਮੈਂ ਉਨ੍ਹਾਂ ਦੇ ਦਰਦ ਦੀ ਇਕ ਉਦਾਹਰਣ ਪੇਸ਼ ਕਰਦਾ ਹਾਂ:

'ਮੈਂ ਉਹ ਚੁੰਮਣ
ਜੋ ਮਹਿਬੂਬਾ ਦੇ ਹੋਠਾਂ ਤੋਂ ਹੈ ਰੁੱਸਾ
ਔੜਾਂ ਮਾਰੇ ਹੋਠਾਂ ਤੇ ਹੁਣ
ਨਾਂ ਚੁੰਮਣ ਨਾਂ ਠਾਰ।'

ਇਸ ਦਰਦ ਦੇ ਖ਼ਾਰ ਨੂੰ ਉਹ ਹੀ ਨਜ਼ਮ ਕਰ ਸਕਦਾ ਹੈ ਜਿਸ ਨੂੰ ਇਸਦੀ ਚੁਭਣ ਦਾ ਪਤਾ ਹੈ। ਇਹ ਇਕ ਐਸੀ ਪਿਆਸ ਹੈ ਜਿਸਨੂੰ ਬੁਝਾਉਣ ਲਈ ਇਕ ਮਿੱਠੇ ਤੇ ਸੀਤਲ ਪਿਆਰ ਸਰੋਵਰ ਦੀ ਲੋੜ ਹੈ।

ਦਰਸ਼ਨ ਨੇ ਖੁਲ੍ਹੀ ਕਵਿਤਾ ਲਿਖੀ ਹੈ ਪਰ ਬੰਦਿਸ਼ ਤੇ ਕਾਫ਼ੀਆ ਬੰਦ ਕਵਿਤਾ ਦੇ ਦਾਇਰੇ ਤੋਂ ਬਾਹਰ ਨਹੀਂ ਨਿਕਲ ਸਕਿਆ। ਇਸ ਦੀ ਉਦਾਹਰਣ 'ਜ਼ਿਹਨ ਦੀ ਸੂਲੀ' ਹੈ। ਇਸ ਕਵੀ ਕੋਲ ਖਿਆਲ ਦੀ ਪਰਵਾਜ਼ ਦੇ ਨਾਲ-ਨਾਲ ਇਕ ਆਪਣਾ ਰੰਗ ਵੀ ਹੈ ਜੋ ਉਹ ਆਪਣੀ ਕਵਿਤਾ 'ਅੰਨ੍ਹੀ ਗਲੀ ਦੇ ਰਾਹੀ' ਵਿਚ ਲਿਖਦਾ ਹੈ:

ਤਾਰੇ ਖਿੱਤੀਆਂ ਦੇ ਵਿਚ ਬੈਠੇ
ਚੰਨ ਓਦਰਿਆ ਫਿਰਦਾ
ਬੱਦਲ ਵੱਖ ਆਵਾਰਾ ਹੋਏ
ਅੰਬਰ ਹੈ ਕਿਸ ਧਿਰ ਦਾ?

ਉਸਦਾ ਇਹ ਖਿਆਲ ਆਪਣੀ ਮਾਤ-ਭੂਮੀ ਨਾਲ ਪਿਆਰ ਤੇ ਉਸਦੀ ਸਿਆਸੀ ਹਾਲਾਤ ਨਾਲ ਸਬੰਧਤ ਹੈ। ਇਹ ਰੰਗ ਉਨ੍ਹਾਂ ਦੀ ਹਰੇਕ ਗਜ਼ਲ, ਗੀਤ ਤੇ ਕਵਿਤਾ ਵਿਚ ਮਿਲਦਾ ਹੈ।

ਗੀਤਾਂ ਵਿਚੋਂ ਮੈਨੂੰ ਉਨ੍ਹਾਂ ਦਾ ਪੰਜਵਾਂ ਗੀਤ (ਸਾਨੂੰ ਰੰਗਦੇ ਤੂੰ ਸੱਜਣਾਂ ਦੇ ਰੰਗ ਵੇ ਲਲਾਰੀਆ!) ਬਹੁਤ ਪਿਆਰਾ ਲੱਗਾ ਹੈ। ਲਗਦਾ ਹੈ ਉਨ੍ਹਾਂ ਨੇ ਇਹ ਗੀਤ ਰੱਬ ਵਰਗੇ ਮਹਿਬੂਬ ਨੂੰ ਸਾਮ੍ਹਣੇ ਬਿਠਾ ਕੇ ਲਿਖਿਆ ਹੈ ਜਾਂ ਫ਼ਿਰ ਉਸਦੀ ਯਾਦ ਵਿਚ। ਮੈਂ ਇਸ ਤੋਂ ਵੱਧ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ। ਉਨ੍ਹਾਂ ਨੇ ਇਹ ਕਿਸ ਦੇ ਵਾਸਤੇ ਲਿਖਿਆ ਹੈ, ਇਹ ਤਾਂ ਦਰਸ਼ਨ ਹੀ ਦੱਸ ਸਕਦਾ ਹੈ। ਗੀਤਾਂ ਦੇ ਮੁੱਖ ਬੰਧ ਬਹੁਤ ਸੁੰਦਰ ਹਨ। ਵਾਰ-ਵਾਰ ਪੜ੍ਹਨ ਨੂੰ ਜੀਅ ਕਰਦਾ ਹੈ। ਇਨ੍ਹਾਂ ਗੀਤਾਂ ਵਿਚ ਉਨ੍ਹਾਂ ਨੇ ਆਪਣੀ ਕੋਈ ਪੁਰਾਣੀ ਮੁਹੱਬਤ ਨੂੰ ਵੀ ਦਰਸਾਇਆ ਹੈ।

ਹੁਣ ਮੈਂ ਗ਼ਜ਼ਲ ਦੀ ਗੱਲ ਕਰਦਾ ਹਾਂ। ਗ਼ਜ਼ਲ ਇਸ ਕਿਤਾਬ ਦਾ ਵੱਡਾ ਹਿੱਸਾ ਹੈ। ਇਸ ਤੋਂ ਪਹਿਲਾਂ ਕਿ ਮੈਂ ਇਨ੍ਹਾਂ ਦੀਆਂ ਗ਼ਜ਼ਲਾਂ ਬਾਰੇ ਕੁਝ ਕਹਾਂ, ਮੈਂ ਪਹਿਲਾਂ 'ਗ਼ਜ਼ਲ' ਦੀ ਸ਼ਾਇਰੀ ਬਾਰੇ ਦਸਣਾ ਚਾਹੁੰਦਾ ਹਾਂ। 'ਗ਼ਜ਼ਲ' ਉਰਦੂ ਤੇ ਫ਼ਾਰਸੀ ਦੀ ਉਹ ਸ਼ਾਇਰੀ ਹੈ, ਜਿਸ ਨੂੰ ਇਕ ਉੱਚੀ ਸਾਰੀ ਇਮਾਰਤ ਦੀ ਸਿਖ਼ਰਲੀ ਮੰਜ਼ਿਲ ਮੰਨਿਆ ਜਾਂਦਾ ਹੈ, ਜਿੱਥੋਂ ਕਿ ਹਰੇਕ ਪਾਸੇ ਨੂੰ ਦੇਖਿਆ ਜਾ ਸਕਦਾ ਹੈ ਤੇ ਬਹੁਤ ਦੂਰ-ਦੂਰ ਤੱਕ। ਗ਼ਜ਼ਲ ਸ਼ਾਇਰ ਦੇ ਕਲਾਮ ਦੀ ਪੁਖ਼ਤਗੀ, ਖ਼ਿਆਲ ਦੀ ਉਡਾਨ ਤੇ ਉਸਦੀ ਸ਼ਾਇਰੀ ਦੀ ਕਸੌਟੀ ਹੈ।

ਗ਼ਜ਼ਲ ਨੂੰ ਪਰਖਣ ਲਈ ਛੇ ਖੂਬੀਆਂ ਦਾ ਖਿਆਲ ਰੱਖਣਾ ਚਾਹੀਦਾ ਹੈ: 1) ਬਹਿਰ; 2) ਕਾਫੀਆ; 3) ਰਦੀਫ਼; 4) ਵਿਸ਼ਾ; 5) ਗ਼ਜ਼ਲ ਦੀ ਬੋਲੀ ਤੇ 6) ਤਗ਼ੱਜ਼ਲ।

ਪਹਿਲੀਆਂ ਤਿੰਨ ਗੱਲਾਂ ਗ਼ਜ਼ਲ ਦੀ ਨੀਂਹ ਹਨ ਤੇ ਵਿਸ਼ਾ ਉਸ ਤੇ ਉਸਰੀ ਹੋਈ ਇਮਾਰਤ। ਵਿਸ਼ੇ ਤੋਂ ਬਿਨ੍ਹਾਂ ਕੋਈ ਵੀ ਸ਼ੇਅਰ ਨਹੀਂ ਆਖਿਆ ਜਾ ਸਕਦਾ। ਇਸ ਲਈ ਗ਼ਜ਼ਲ ਦੇ ਰੂਪ ਨੂੰ ਵਿਸ਼ੇ ਦੀ ਵਿਸ਼ਾਲਤਾ ਨਾਲ ਸ਼ਿੰਗਾਰਨਾ ਬਹੁਤ ਜ਼ਰੂਰੀ ਹੈ। ਗ਼ਜ਼ਲ ਵਿਚ ਹਰ ਵਿਸ਼ਾ ਆ ਸਕਦਾ ਹੈ।

ਬੋਲੀ ਵਿਚ ਰੂਪਕ, ਦਰਿਸ਼ਟਾਂਤ, ਚਿਤਰਕਾਰੀ ਤੋਂ ਇਲਾਵਾ ਸਾਦਗੀ ਤੇ ਸਫਾਈ ਵੀ ਬਹੁਤ ਜ਼ਰੂਰੀ। ਦਰਸ਼ਨ ਦੀਆਂ ਗ਼ਜ਼ਲਾਂ ਵਿਚ ਇਹ ਸੱਭ ਗੁਣ ਮਿਲਦੇ ਹਨ। ਜਿਵੇਂ ਗ਼ਜ਼ਲ ਨੰਬਰ 11 ਦਾ ਮਤਲਾ ਹੈ: "ਰੋਜ਼ ਵਕਤ ਦੀ ਸੂਲੀ 'ਤੇ ਚੜ੍ਹੇ ਕੌਣ? / ਤਿੱਤਲੀਆਂ ਮਰ ਜਾਣੀਆਂ ਨੂੰ ਫੜੇ ਕੌਣ?" ਇਸ ਸ਼ੇਅਰ ਵਿਚ ਬੋਲੀ ਤੋਂ ਲੈ ਕੇ ਗ਼ਜ਼ਲ ਦੀਆਂ ਸਾਰੀਆਂ ਖੂਬੀਆਂ ਮੌਜੂਦ ਹਨ। ਇਸੇ ਤਰ੍ਹਾਂ ਗ਼ਜ਼ਲ ਨੰਬਰ 13 ਦਾ ਮਤਲਾ ਜੋ ਬਹੁਤ ਪਿਆਰਾ ਲੱਗਦਾ ਹੈ: "ਬੇਚੈਨ ਹੈ ਦਿਨ ਤੇ ਸੁਲਗਦੀ ਰਾਤ ਹੈ। ਅੰਗਾਰਿਆ ਤੇ ਤੁਰ ਰਹੀ ਕਾਇਨਾਤ ਹੈ।" ਇਸ ਸ਼ੇਅਰ ਦਾ ਵਿਸ਼ਾ ਬਹੁਤ ਪਿਆਰਾ ਹੈ। ਦਰਿਸ਼ਟਾਂਤ ਤੇ ਚਿਤਰਕਾਰੀ ਦੇ ਨਾਲ ਨਾਲ ਖਿਆਲ ਦੀ ਪੁਖ਼ਤਗੀ ਵੀ ਹੈ।

ਮੁਕਦੀ ਗੱਲ ਇਹ ਹੈ ਕਿ ਦਰਸ਼ਨ ਦੀਆਂ ਗ਼ਜ਼ਲਾਂ ਵਿਚ ਗ਼ਜ਼ਲ ਦੀਆਂ ਸਾਰੀਆਂ ਖੂਬੀਆਂ ਹਨ ਤੇ ਬੋਲੀ ਵੀ ਹੈ। ਪਰ ਪੂਰੀ ਗ਼ਜ਼ਲ ਵਿਚ ਕਿਤੇ ਕਿਤੇ ਇਸ ਦੀ ਥੋੜ ਮਹਿਸੂਸ ਹੁੰਦੀ ਹੈ। ਗ਼ਜ਼ਲ ਨੂੰ ਸ਼ਿੰਗਾਰਨ ਲਈ ਤਗ਼ਜ਼ਲ ਦਾ ਹੋਣਾ ਬਹੁਤ ਜ਼ਰੂਰੀ ਹੈ। ਤਗ਼ਜ਼ਲ ਸੰਗੀਤ ਨੂੰ ਆਖਿਆ ਜਾਂਦਾ ਹੈ। ਆਮ ਬੋਲੀ ਵਿਚ "ਲੈਅ" ਨੂੰ। ਲੈਅ ਬਿਨ੍ਹਾਂ ਗ਼ਜ਼ਲ ਬੇਸੁਰੀ ਹੋ ਜਾਂਦੀ ਹੈ। ਤੇ ਪੜ੍ਹਨ-ਸੁਣਨ ਵਾਲੇ ਦਾ ਦਿਲ ਅੱਕ ਜਾਂਦਾ ਹੈ, ਤੇ ਗ਼ਜ਼ਲ ਦਾ ਮਜ਼ਾ ਕਿਰਕਿਰਾ ਹੋ ਜਾਂਦਾ ਹੈ।

ਦਰਸ਼ਨ ਨੇ 29 ਗ਼ਜ਼ਲਾਂ ਲਿਖੀਆਂ ਹਨ, ਜਿਨ੍ਹਾਂ ਨੂੰ ਬਹਿਰ ਦੀ ਪੱਧਰ ਤੇ ਚਹੁੰ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੀਆਂ ਤਿੰਨ ਗ਼ਜ਼ਲਾਂ ਇਕ ਬਹਿਰ ਵਿਚ ਹਨ ਤੇ ਉਹ ਆਪਣੀ ਮਿਸਾਲ ਆਪ ਹਨ। ਚਾਰ ਤੋਂ ਲੈ ਕੇ ਸੋਲ੍ਹਾਂ ਤੱਕ ਛੋਟੀ ਬਹਿਰ ਦੀਆਂ ਹਨ। ਉਸ ਤੋਂ ਬਾਦ ਦੀਆਂ ਗ਼ਜ਼ਲਾਂ ਲੰਬੀ ਬਹਿਰ ਦੀਆਂ ਹਨ ਪਰ ਉਹ ਵੱਖ ਵੱਖ ਬਹਿਰਾਂ ਵਿਚ ਹਨ। ਇਸ ਗੱਲ ਦੀ ਮੈਨੂੰ ਬਹੁਤ ਖੁਸ਼ੀ ਹੈ ਕਿ ਦਰਸ਼ਨ ਗਿੱਲ ਨੇ ਛੋਟੀ ਬਹਿਰ ਦੀਆਂ ਗ਼ਜ਼ਲਾਂ ਲਿਖੀਆਂ ਹਨ। ਗਿੱਲ ਸਾਹਿਬ ਦੀ ਇਹ ਕੋਸ਼ਿਸ਼ ਉਨ੍ਹਾਂ ਦੇ ਉਤਸ਼ਾਹ ਦੀ ਗਵਾਹੀ ਹੈ। ਇਸ ਵਿਚ ਜਿੰਨ੍ਹੀ ਸਫ਼ਲਤਾ ਉਨ੍ਹਾਂ ਨੂੰ ਮਿਲੀ ਹੈ, ਉਹ ਆਪ ਵੀ ਜਾਣਦੇ ਹਨ। ਮੈਨੂੰ ਆਸ ਹੈ ਕਿ ਉਨ੍ਹਾਂ ਨੂੰ ਅਗਾਂਹ ਗ਼ਜ਼ਲ ਲਿਖਣ ਵਿਚ ਹੋਰ ਵੀ ਸਫ਼ਲਤਾ ਹੋਵੇਗੀ। ਇਨ੍ਹਾਂ ਗ਼ਜ਼ਲਾਂ ਦੇ ਸ਼ੇਅਰ ਕਾਫ਼ੀ ਸੁੰਦਰ ਹਨ ਤੇ ਖ਼ਿਆਲ ਵੀ ਬਹੁਤ ਪਿਆਰੇ ਹਨ ਜੇਕਰ ਇਨ੍ਹਾਂ ਸ਼ੇਅਰਾਂ ਨੂੰ ਇਕ-ਇਕ ਕਰਕੇ ਪੜ੍ਹਿਆ ਜਾਵੇ ਤਾਂ ਉਹ ਆਪਣਾ ਜਵਾਬ ਆਪ ਹਨ। ਪਰ ਕਿਤੇ ਕਿਤੇ ਕੁਝ ਸ਼ੇਅਰ, ਬਹਿਰ ਵਿਚ ਨਾ ਹੋਣ ਕਾਰਨ, ਉਖੜੇ ਉਖੜੇ ਲੱਗਦੇ ਹਨ, ਜਿਸ ਨਾਲ ਗ਼ਜ਼ਲ ਦਾ ਤਗ਼ਜ਼ਲ (ਲੈਅ) ਟੁੱਟ ਜਾਂਦਾ ਹੈ। ਅਖ਼ੀਰ ਵਿਚ ਮੈਂ ਇਹ ਗੱਲ ਜ਼ਰੂਰ ਲਿਖਣੀ ਚਾਹੁੰਦਾ ਹਾਂ ਕਿ ਗ਼ਜ਼ਲ ਦਾ ਮੱਤਲ੍ਹਾ ਤੇ ਮਕਤਾ ਉਸਦੀ ਰੂਹ ਤੇ ਜਾਨ ਹੁੰਦੇ ਹਨ। ਦਰਸ਼ਨ ਦੀ ਹਰ ਇਕ ਗਜ਼ਲ ਦਾ ਮੱਤਲ੍ਹਾ ਕਾਬਿਲੇ ਦਾਦ ਹੈ। ਕਈ ਵਾਰ ਤਾਂ ਉਨ੍ਹਾਂ ਨੂੰ ਵਾਰ-ਵਾਰ ਪੜ੍ਹਨ ਨੂੰ ਜੀਅ ਕਰਦਾ ਹੈ ਅਤੇ ਸਾਰੀ ਗ਼ਜ਼ਲ ਪੜ੍ਹ ਕੇ ਵੀ ਉਸਨੂੰ ਪੜ੍ਹਨ ਨੂੰ ਜੀਅ ਕਰਦਾ ਹੈ। ਮੇਰੇ ਵਿਚਾਰ ਵਿਚ ਦਰਸ਼ਨ ਗਜ਼ਲਗੋ, ਕਵੀ ਦੀ ਪੌੜੀ ਬੜੀ ਅਸਾਨੀ ਨਾਲ ਚੜ੍ਹ ਸਕਦਾ ਹੈ।

ਮੈਂ ਇਸ ਕਾਵਿ-ਸੰਗ੍ਰਿਹ ਦੀ ਇਸ਼ਾਇਤ ਤੇ ਦਿਲੀ ਮੁਬਾਰਿਕ ਬਾਦ ਪੇਸ਼ ਕਰਦਾ ਹਾਂ ਤੇ ਆਸ ਕਰਦਾ ਹਾਂ ਕਿ ਆਉਣ ਵਾਲੀ ਕਿਤਾਬ ਵਿਚ ਇਨ੍ਹਾਂ ਦੀਆਂ ਗ਼ਜ਼ਲਾਂ ਬੇ-ਮਿਸਾਲ ਹੋਣਗੀਆਂ।

**ਨਦੀਮ ਪਰਮਾਰ, ਵੈਨਕੂਵਰ**

## ਧੂਏਂ 'ਚ ਛੁਪੀ ਅੱਗ: ਇਕ ਨਜ਼ਰੀਆ

## ਲੇਖਕ: ਮੁਹਿੰਦਰ ਸੂਮਲ

ਰਵੀ ਸਾਹਿਤ ਪ੍ਰਕਾਸ਼ਨ

'ਧੂਏਂ 'ਚ ਛੁਪੀ ਅੱਗ' ਦੀ ਕਿਰਤ ਕਰਕੇ ਮਹਿੰਦਰ ਸੂਮਲ ਕੈਨੇਡੀਅਨ ਪੰਜਾਬੀ ਸਾਹਿਤਕ ਪਿੜ ਵਿਚ ਫਿਰ ਚਮਕਿਆ ਹੈ। ਇਸ ਤੋਂ ਪਹਿਲਾਂ 'ਉਹ ਘੱਟਣ ਗਏ ਪ੍ਰਦੇਸ' ਨਾਂ ਦੀ ਪੁਸਤਕ ਸੰਪਾਦਤ ਕਰਕੇ ਪਹਿਲਾਂ ਹੀ ਕੈਨੇਡੀਅਨ ਪੰਜਾਬੀ ਸਾਹਿਤ ਵਿਚ ਆਪਣੀ ਵੱਖਰੀ ਨੁਹਾਰ ਸਥਾਪਤ ਕਰ ਚੁਕਾ ਹੈ।

ਪਿਛਲੇ ਕਈ ਸਾਲਾਂ ਤੋਂ ਮੈਂ ਮਹਿੰਦਰ ਦੀ ਲੇਖਣੀ ਪੜ੍ਹਦਾ ਆ ਰਿਹਾ ਹਾਂ। ਚਾਹੇ ਇਹ ਗੀਤਾਂ, ਗਜ਼ਲਾ ਜਾਂ ਪੰਜਾਬੀ ਬੋਲੀਆਂ ਦੇ ਰੂਪ ਵਿਚ ਰਚੀ ਗਈ ਹੋਵੇ, ਉਸ ਵਿਚੋਂ ਸਦਾ ਹੀ ਮਨੁੱਖੀ ਪਿਆਰ ਦੀ ਖ਼ੁਸ਼ਬੋ ਆਉਂਦੀ ਹੈ। ਮਨੁੱਖੀ ਬਰਾਬਰੀ ਲਈ ਜੂਝਣ ਦਾ ਲਖ਼ਸ਼ ਦਿਖਾਈ ਦਿੰਦਾ ਹੈ। ਮਹਿੰਦਰ ਲੇਖਣੀ ਪੱਖ ਤੋਂ ਇਕ ਐਸਾ ਲੇਖਕ ਹੋ ਨਿਬੜਿਆ ਹੈ, ਜਿਸਦੇ ਜਜ਼ਬਾਤਾਂ ਨੂੰ ਰੰਗ, ਨਸਲ, ਮਜ਼੍ਹਬਾਂ ਤੇ ਜ਼ਾਤਾਂ ਦੇ ਸੌੜੇ-ਪਣ ਕੈਦ ਨਹੀਂ ਕਰ ਸਕਦੇ, ਅਤੇ ਜੋ ਚਾਨਣ ਦੀ ਮੰਜ਼ਿਲ ਵਲ ਸ਼ਬਦਾਂ ਦੇ ਕਦਮ ਪੁੱਟਦਾ ਹਨ੍ਹੇਰੇ ਰਾਹਾਂ ਤੇ ਬੇ-ਖ਼ੌਫ਼ ਤੁਰਿਆ ਜਾਂਦਾ ਹੈ।

ਇਸ ਸੰਗ੍ਰਹਿ ਦੀ ਪਹਿਲੀ ਨਜ਼ਮ ਧੂੰਏ 'ਚ ਛੁਪੀ ਅੱਗ ਵਿਚ ਉਹ ਇਹਨਾਂ ਜਜ਼ਬਾਤਾਂ ਦਾ ਪ੍ਰਗਟਾਵਾ ਇਸ ਤਰ੍ਹਾਂ ਕਰਦਾ ਹੈ:

ਲਹੂ ਮਾਸ ਨਾਲ ਬਣੇ ਮਨੁੱਖ ਦਾ,
ਕੋਈ ਰੰਗ ਨਹੀਂ ਵੱਖਰਾ,
ਕੋਈ ਜ਼ਾਤ ਨਹੀਂ ਵੱਖਰੀ।

ਉਸਨੂੰ ਰੰਗ, ਨਸਲ ਦਾ ਵਿਤਕਰਾ ਮਨੁੱਖੀ ਸਮਾਜ ਵਿਚ ਕੋਹੜ ਜਾਪਦਾ ਹੈ। ਉਹ ਤਾਂ ਸਦਾ ਮਾਨਵਵਾਦੀ ਸੋਹਲੇ ਗਾਉਂਦਾ ਹੈ। ਉਹ ਜਦੋਂ ਕਦੇ ਵੀ ਮਨੁੱਖ ਵਲੋਂ ਮਨੁੱਖ ਪ੍ਰਤੀ ਕੋਝਾ ਵਰਤਾਰਾ ਤੱਕਦਾ ਹੈ ਤਾਂ ਉਸ ਅੰਦਰੋਂ ਕਵਿਤਾ ਫੁੱਟ ਤੁਰਦੀ ਹੈ। ਰੰਗ, ਨਸਲ ਨਾਂ ਦੀ ਕਵਿਤਾ ਵਿਚ ਉਹ ਇਸ ਤਰ੍ਹਾਂ ਲਿਖ਼ਦਾ ਹੈ:

ਆ ਇਸ ਖ਼ੂਨ ਨੂੰ ਜੋ,
ਹਰ ਰੰਗ ਵਿਚ ਇਕੋ ਰੰਗ ਦਾ,
ਡੁੱਲ੍ਹਣ ਤੋਂ ਪਹਿਲਾਂ
ਇਕ ਹੋ ਜਾਈਏ।

'ਮੇਰਾ ਘਰ' ਨਾਂ ਦੀ ਨਜ਼ਮ ਵਿਚ ਉਹ ਮਨੁੱਖੀ ਤੰਗ-ਦਿਲੀ ਨੂੰ ਬੜੇ ਹੀ ਕਲਾਤਮਕ ਢੰਗ ਨਾਲ ਚਿਤਰਦਾ ਹੈ। ਉਹ ਹੁਣ ਜਿਸ ਥਾਂ ਨੂੰ ਆਪਣਾ ਘਰ ਸਮਝ ਬੈਠਾ ਹੈ ਉਸਦੇ ਚੁਗਿਰਦੇ 'ਚੋਂ ਕਵੀ ਮਨ ਨੂੰ ਅਜੇ ਵੀ ਘਰ ਵਰਗਾ ਕੁੱਝ ਨਸੀਬ ਨਹੀਂ ਹੁੰਦਾ। ਉਸਦੀ ਕਲਮ ਹੁੰਮਸ ਭਰੇ ਵਾਤਾਵਰਣ ਚੋਂ ਗੁਜ਼ਰਦੀ ਪੁਕਾਰ ਉਠਦੀ ਹੈ:

ਬਾਹਰਲਾ ਮੌਸਮ ਜ਼ਹਿਰੀਲਾ ਬੜਾ,
ਦਮ ਮੇਰਾ ਅੰਦਰ ਵੀ ਘੁੱਟ ਰਿਹਾ।
ਰੱਜਕੇ ਮਾਨਣ ਨੂੰ ਦਿਲ ਕਰਦਾ,
ਮੌਸਮ ਹਰ ਰੁੱਤ ਦਾ।
ਪਰ ! ਬਰਫ਼ ਵਰਗੀ ਰੁੱਤ ਵਿਚ
ਵਰ੍ਹ ਰਹੀਆਂ ਅੱਗਾਂ ਦਾ ਕੀ ਕਰਾਂ ?

ਉਹ ਤਾਂ ਚਾਹੁੰਦਾ ਹੈ ਕਿ ਬਰਾਬਰੀ ਦੀਆਂ ਵੇਲਾਂ ਮਨ ਭਾਉਂਦੀਆਂ ਦਿਸ਼ਾਂਵਾਂ ਵਲ ਆਪ-ਮੁਹਾਰੇ ਚੜ੍ਹ ਜਾਣ, ਏਕਤਾ ਦੀਆਂ ਲਹਿਰਾਂ ਨੂੰ ਮਜ਼੍ਹਬੀ ਤੇ ਨਸਲੀ ਧੌਲ੍ਹਾ ਧਮਕਾ ਨਾ ਸਕਣ। ਉਹ ਇਕ ਸੰਪੂਰਣ ਲਖ਼ਸ਼ ਦੀ ਉਡੀਕ ਵਿਚ ਲਿਖਦਾ ਜਾ ਰਿਹਾ ਹੈ।

ਕਈ ਵਾਰੀ ਉਸਦਾ ਕਵੀ ਮਨ ਪ੍ਰਦੇਸ ਦੀ ਧਰਤੀ ਤੇ ਜਿਸਨੂੰ ਕਿ ਅੱਜ ਉਹ ਦੇਸ਼ ਮੰਨ ਹੰਢਾ ਰਿਹਾ ਹੈ, ਗੁਆਚਾ ਜਿਹਾ ਮਹਿਸੂਸ ਕਰਦਾ ਹੈ। ਉਸਦੀ ਲੇਖਣੀ ਚੋਂ ਉਦਰੇਵੇਂ ਅਤੇ ਜੰਮਣ-ਭੂੰਏ ਦੇ ਬ੍ਰਿਹੋਂ ਦੀਆਂ ਝਲਕਾਂ ਆਮ ਨਜ਼ਰੀਂ ਪੈਂਦੀਆਂ ਹਨ। ਇਥੇ ਮਹਿੰਦਰ ਦੀ ਲੇਖਣੀ ਦੂਸਰੇ ਬਹੁਤੇ ਪ੍ਰਵਾਸੀ ਲੇਖਕਾਂ ਦੀ ਲੇਖਣੀ ਤੋਂ ਨਿਖੇੜੀ ਨਹੀਂ ਜਾ ਸਕਦੀ। ਪੱਛਮੀ ਚੁਗਿਰਦੇ ਵਿਚ ਕਈ ਵਾਰੀ ਤਾਂ ਕਵੀ ਦਾ ਸਾਹ ਘੁੱਟਿਆ ਜਾਪਦਾ ਹੈ। ਇਸ ਦਵੰਦ ਵਿਚ ਫਸਿਆ ਕਵੀ ਕਈ ਥਾਵਾਂ ਤੇ ਇਕਬਾਲ ਕਰਦਾ ਹੈ ਕਿ ਆਰਥਿਕ ਮਜ਼ਬੂਰੀਆਂ ਨੇ ਕਿਵੇਂ ਉਸਦਾ ਸੁਨਹਿਰੀ ਵਿਰਸਾ ਖ਼ੋਰੀ ਵਰਗਾ ਬਣਾ ਦਿੱਤਾ ਹੈ। ਇਥੇ ਉਸਨੂੰ ਉਸਦੇ ਪਿੰਡ ਦੀ ਜੂਹ ਵਰਗਾ ਕੁਝ ਨਹੀਂ ਦਿਸਦਾ। 'ਧੁੰਦਲੀ ਯਾਦ ਵਿਚ' ਉਹ ਇਸ ਦਰਦ ਦਾ ਇਜ਼ਹਾਰ ਇੰਝ ਕਰਦਾ ਹੈ:

ਸਿੱਕਿਆਂ ਬਦਲੇ ਹੋਂਦ ਗੁਆਈ,
ਸੋਨੇ ਬਦਲੇ ਮਿੱਟੀ,
ਰੁੱਤਾਂ ਦੇ ਇਸ ਗੇੜ 'ਚ ਪਿਸਦੀ,
ਉਮਰ ਇਸ ਤਰ੍ਹਾਂ ਬੀਤੀ।

ਕਈ ਵਾਰੀ ਤਾਂ ਮਹਿੰਦਰ ਪਿੰਡ ਅਤੇ ਦੇਸ਼ ਦੀਆਂ ਯਾਦਾਂ ਨੂੰ ਭਰੇ ਗਲੇ ਨਾਲ ਤਰੰਨਮ ਵਿਚ ਗਾਉਂਦਾ ਇਤਨਾ ਭਾਵਕ ਹੋ ਜਾਂਦਾ ਹੈ ਕਿ ਉਸ ਦੇ ਮੂੰਹੋਂ ਨਿਕਲਿਆ ਹਰ ਸ਼ਬਦ ਹੰਝੂਆਂ ਵਿਚ ਭਿੱਜਿਆ ਮਹਿਸੂਸ ਹੁੰਦਾ ਹੈ। ਉਹ ਸਦਾ ਉਸ ਧਰਤੀ ਦੀ ਛੋਹ ਨੂੰ ਤਰਸਦਾ ਹੈ ਜਿੱਥੇ ਉਸਨੇ ਬਚਪਨ ਬਿਤਾਇਆ ਹੈ ਭਾਵੇਂ ਨੰਗੀ ਪੈਰੀਂ ਹੀ। ਇਥੇ ਉਸਨੂੰ ਉਹੋ ਜਿਹਾ ਵਾਤਾਵਰਣ ਟੋਲ੍ਹਿਆ ਵੀ ਨਹੀਂ ਮਿਲਦਾ। ਤਦ ਹੀ ਤਾਂ ਉਹ ਕਹਿੰਦਾ ਹੈ:

ਜਿਸ ਧਰਤੀ ਮੈਂ ਨੰਗੇ ਪੈਰੀਂ
ਖੇਡ ਖੇਡ ਨਾ ਥੱਕਾਂ,
ਉਹ ਧਰਤੀ ਘਸਮੈਲੀਆਂ ਯਾਦਾਂ,
ਪਾਰ ਸਮੁੰਦਰੋਂ ਹੋਈ।

ਮਹਿੰਦਰ ਭਾਵੇਂ ਪਿਛਲੇ ਵੀਹ ਸਾਲਾਂ ਤੋਂ ਵੀ ਵੱਧ ਸਮੇਂ ਤੋਂ ਕੈਨੇਡਾ ਦੀ ਧਰਤੀ ਤੇ ਰਹਿ ਰਿਹਾ ਹੈ, ਫਿਰ ਵੀ ਉਸ ਦੀ ਸੁਨਹਿਰੀ ਸੋਚ ਨੂੰ ਡਾਲਰ ਦੀ ਚਮਕ ਅਤੇ ਪੱਛਮੀ ਤੌਰ ਤਰੀਕੇ ਜੰਮਣ ਭੂੰਏ ਦੀਆਂ ਕਦਰਾਂ ਕੀਮਤਾਂ ਤੋਂ ਦੂਰ ਨਹੀਂ ਕਰ ਸਕੇ। ਉਹ ਤਾਂ ਬਾਰ ਬਾਰ ਦਾਦੀ ਮਾਤਾ ਜੈ ਕੌਰ ਦੀਆਂ ਕਹਾਣੀਆਂ ਦੁਹਰਾਉਂਦਾ ਹੈ। ਉਸਦਾ ਮਨ ਤਾਂ ਪੱਛਮੀ ਚੁਗਿਰਦੇ ਵਿਚ ਖੁੱਭਦਾ ਹੀ ਨਹੀਂ। ਉਸ ਦੀ ਮਾਨਸਿਕਤਾ ਤਾਂ ਹਰ ਚੀਜ਼ 'ਚੋਂ ਉਸਦੇ ਪਿੰਡ, ਖੂਹ ਜਾਂ ਗਲ੍ਹੀਆਂ ਦੇ ਮੁਹਾਂਦਰੇ ਲੱਭਦੀ ਹੈ। ਕਈ ਵਾਰੀ ਤਾਂ ਉਹ ਇਥੋਂ ਤੱਕ ਕਹਿ ਦਿੰਦਾ ਹੈ:

ਮਹਿਲ ਜਿਹੇ ਇਸ ਘਰ ਵਿਚ
ਦਿਲ ਲਗਦਾ ਨਹੀਂ।
ਸੁਪਨੇ ਉਸ ਕੋਠੇ ਦੇ ਮੁੜ ਮੁੜ ਆਏ ਨੇ।

ਮਹਿੰਦਰ ਦੀ ਕਾਵਿ-ਉਡਾਰੀ ਸਿਰਫ਼ ਪ੍ਰਵਾਸੀ ਮਾਨਸਿਕਤਾ ਦੀ ਹੀ ਪ੍ਰਕਰਮਾ ਨਹੀਂ ਕਰਦੀ। ਉਸਦੀ ਕਲਮ ਤਾਂ ਹੋਰ ਮਨੁੱਖੀ ਮੁੱਸ਼ਕਿਲਾਂ ਦਾ ਵੀ ਜ਼ਿਕਰ ਕਰਦੀ ਹੈ। ਉਸਨੇ ਇਸ ਸੰਗ੍ਰਹਿ ਵਿਚ ਸਮਕਾਲੀ ਵਿਸ਼ਵ ਮਸਲਿਆ ਨੂੰ ਵੀ ਸ਼ਿਦੱਤ ਨਾਲ ਚਿਤਰਿਆ ਹੈ। ਤਕਨੀਕੀ ਯੁਗ ਵਿਚ ਜਦੋਂ ਉਹ ਮਨੁੱਖੀ ਕਦਰਾਂ ਕੀਮਤਾਂ ਨੂੰ ਨਵੀਆਂ ਤਕਨੀਕੀ ਮਸ਼ੀਨਾ ਦੇ ਗੁਲਾਮ ਹੁੰਦੀਆਂ ਜਾ ਰਹੀਆਂ ਤਕਦਾ ਹੈ ਤਾਂ ਕਹਿ ਉਠਦਾ ਹੈ:

ਆਦਮੀਆਂ ਦੀ ਥਾਂ ਹੁਣ ਕੰਮ ਹੈ ਬਟਨਾਂ ਦਾ,
ਹਰ ਮਾਲਕ ਨੇ ਨਵੇਂ ਕੰਪਿਊਟਰ ਲਾਏ ਨੇ।

ਉਸਦਾ ਕਵੀ ਮਨ ਪੈਰ ਪੈਰ ਤੇ ਭਾਰਤੀ ਕਦਰਾਂ ਕੀਮਤਾਂ ਨੂੰ ਪੱਛਮੀ ਭਾਈਚਾਰੇ ਵਿਚ ਰਲ-ਗੱਡ ਦੇਖ ਦੁਖੀ ਹੁੰਦਾ ਹੈ। ਉਸਨੂੰ ਇਥੇ ਭਾਰਤ ਵਾਂਗ ਸਮਾਜਿਕ ਰਿਸ਼ਤਿਆਂ 'ਚੋਂ ਦਿਲੀ ਪਿਆਰ ਦੀ ਸੁਗੰਧ ਨਹੀਂ ਆਉਂਦੀ। ਉਹ 'ਕੁੱਝ ਨਹੀਂ' ਨਾਂ ਦੀ ਨਜ਼ਮ ਵਿਚ ਇਥੋਂ ਦੇ ਸਭਿਆਚਰ ਵਿਰੁੱਧ ਵਿਦਰੋਹ ਕਰਦਾ ਹੈ। ਉਹ ਨਵੀਂ ਦੇਸ਼ੋਂ ਆਈ ਕੁੜੀ ਨੂੰ ਸੰਬੋਧਨ ਕਰਕੇ ਲਿਖਦਾ ਹੈ ਕਿ ਇਥੇ ਭਾਰਤ ਵਾਂਗ ਮਾਂ-ਪਿਓ, ਪਿਓ-ਪੁੱਤਰ, ਮਾਂ-ਧੀ ਅਤੇ ਭੈਣ ਭਰਾਵਾਂ ਦੇ ਰਿਸ਼ਤਿਆਂ ਵਰਗਾ ਕੁਝ ਨਹੀਂ।

ਉਸਦੀ ਲੇਖ਼ਣੀ ਵਿਚ ਪਿਛਲੇ ਕਈ ਸਾਲਾਂ ਤੋਂ ਭਾਰਤ ਵਿਚ ਚਲੀਆਂ ਫਿਰਕੂ ਹਨ੍ਹੇਰੀਆਂ ਪ੍ਰਤੀ ਨਫਰਤ ਹੈ। ਉਹ ਸੱਚ ਨੂੰ ਸੱਚ ਕਹਿਣ ਤੋਂ ਸੰਕੋਚ ਨਹੀਂ ਕਰਦਾ। ਉਹ ਤਰਕ ਦਾ ਪੁਜਾਰੀ ਹੈ। ਸ਼ਖ਼ਸ਼ੀ ਆਜ਼ਾਦੀ ਦਾ ਮੁਦੱਈ ਹੈ। ਉਸਨੂੰ ਵਿਸ਼ਵਾਸ ਹੈ ਕਿ ਕੋਈ ਵੀ ਫ਼ਲਸਫ਼ਾ ਜੋ ਲੋਕਾਂ ਦੇ ਦਿਲਾਂ ਦੀ ਧੜਕਣ ਨਹੀਂ ਬਣਦਾ, ਲੋਕਤਾ ਦੀ ਤਰਜਮਾਨੀ ਨਹੀਂ ਕਰ ਸਕਦਾ। ਉਹ ਆਤਮ-ਵਿਸ਼ਵਾਸ਼ ਨਾਲ ਲਿਖਦਾ ਹੈ:

ਪੰਜ ਸੱਤ ਕਣੀਆਂ ਵਰ੍ਹੀਆਂ ਤੇ
ਤੂੰ ਖ਼ੁਰ ਜਾਣਾ।
ਨਾ ਕਰ ਕੱਚਿਆ ਗੱਲਾਂ,
ਬਹੁਤ ਗਰੂਰ ਦੀਆਂ।

ਉਹ ਜਦੋਂ ਪਿਤਰੀ ਭੂੰਇੰ ਦੀ ਛਾਤੀ ਤੇ ਤੱਤੀਆਂ ਹਵਾਵਾਂ ਦੇ ਪਾਏ ਛਾਲੇ ਤਕਦਾ ਹੈ ਤਾਂ ਉਸਦਾ ਦਿਲ ਦੁੱਖ ਨਾਲ ਭਰ ਜਾਂਦਾ ਹੈ। ਉਸਨੂੰ ਉਸਦੀ ਦਾਦੀ ਮਾਂ ਦੀਆਂ 1947 ਦੇ ਮਜ਼੍ਹਬੀ ਫਸਾਦਾਂ ਬਾਰੇ ਸੁਣਾਈਆਂ ਕਹਾਣੀਆਂ ਯਾਦ ਆਉਂਦੀਆਂ ਹਨ। ਉਹ ਜਦੋਂ ਮਨੁੱਖੀ ਨਜ਼ਰਾਂ ਵਿਚ ਮਨੁੱਖ ਪ੍ਰਤੀ ਕੁਰਿਤੱਣ ਦਾ ਟੀਰ ਤਕਦਾ ਹੈ ਤਾਂ ਉਸਨੂੰ ਇੰਝ ਲੱਗਦਾ ਹੈ ਕਿ ਜਿਵੇਂ 1947 ਦਾ ਭਿਆਨਕ ਸਾਕਾ ਮੁੜ ਆ ਰਿਹਾ ਹੋਵੇ। ਉਹ ਫਿਕਰਮੰਦ ਹੋ ਲਿਖਦਾ ਹੈ:

ਖਿੱਚੀਆਂ ਗਈਆਂ ਫੇਰ ਲਕੀਰਾਂ, / ਸੰਨ ਸੰਤਾਲੀ ਦੇ ਜ਼ਖ਼ਮਾਂ ਦੀਆਂ / ਕੌਣ ਕਹੇ ਭੁੱਲ ਗਏ ਹਾਂ ਪੀੜਾਂ।

ਇਸ ਕਾਵਿ ਸੰਗ੍ਰਹਿ ਦੇ ਸਫਾ 47 ਤੇ ਲਿਖੀ ਗਜ਼ਲ ਵਿਚ ਮਹਿੰਦਰ ਦੀ ਕਾਵਿ ਉਡਾਣ ਪੰਜਾਬ ਦੀ ਅਜ਼ੋਕੀ ਦੁਰਦਸ਼ਾ ਤੇ ਹੰਝੂ ਕੇਰਦੀ ਹੋਈ ਇਸਨੂੰ ਬੇ-ਰਹਿਮ ਕਾਤਲਾਂ ਅਤੇ ਕੋਝੇ ਸਿਆਸਤਦਾਨਾਂ ਦੀ ਉਪਜ ਦਸਦੀ ਹੈ। ਉਹ ਕਹਿੰਦਾ ਹੈ:

ਕਾਤਲਾਂ ਨੇ ਕਰ ਲਿਆ, / ਰਾਜਨੀਤੀ ਦਾ ਸ਼ਿੰਗਾਰ। /
ਇਸ ਕਰਕੇ ਭੀੜ ਵਿਚ, / ਗੁੱਸੇ ਦੀ ਲਹਿਰ ਸੀ।

ਅੱਗੇ ਫਿਰ ਉਹ ਮਾਤ-ਭੂਮੀ ਤੇ ਨਿਤ ਨਵੇਂ ਦਿਨ ਵਾਪਰ ਰਹੀਆਂ ਮਾਰੂ ਘਟਨਾਵਾਂ ਦੀਆਂ ਖ਼ਬਰਾਂ ਸੁਣਕੇ ਲਿਖਦਾ ਹੈ:

ਕਿਸ ਧਰਤੀ ਦੀ ਸੁੱਚੀ ਮਿੱਟੀ, / ਕਿਸ ਮੱਥੇ ਤੇ ਲਾਵਾਂ,
ਝੁਲਸ ਗਈਆਂ ਨੇ ਸੱਭੇ ਰੁੱਤਾਂ, / ਨਾ ਧੁੱਪਾਂ ਨਾ ਛਾਵਾਂ।

'ਇਸ ਸਦੀ ਦੇ ਬਚਦੇ ਸਾਲੋਂ' ਦੇ ਸਿਰਲੇਖ ਹੇਠ ਮਹਿੰਦਰ ਅੱਜ ਵੀ ਸਮਾਜਵਾਦੀ ਵਿਚਾਰਧਾਰਾ ਨੂੰ ਮਨੁੱਖੀ ਬਰਾਬਰਤਾ ਦਾ ਮੁਦਈ ਮੰਨਦਾ ਹੈ, ਭਾਵੇਂ ਪਿਛਲੇ ਕਈ ਸਾਲਾਂ ਤੋਂ ਇਸ ਢਾਂਚੇ ਤੇ ਕਈ ਵਿਚਾਰਧਾਰਕ ਕਿੰਤੂ ਉਤਪੰਨ ਹੋਏ ਹਨ। ਉਹ ਜਦੋਂ ਕਦੇ ਵੀ ਸਮਾਜਵਾਦੀ ਵਿਚਾਰਧਾਰਾ ਬਾਰੇ ਕੁੱਝ ਨੈਗੇਟਿਵ ਸੁਣਦਾ ਜਾਂ ਪੜ੍ਹਦਾ ਹੈ ਤਾਂ ਉਸਦਾ ਮਨ ਦੁਖੀ ਹੁੰਦਾ ਹੈ। ਜਦੋਂ ਸਮਾਜਵਾਦੀ ਨੇਤਾਵਾਂ ਨੂੰ ਪੂੰਜੀਵਾਦੀਆਂ ਨਾਲ ਘਿਓ-ਖਿਚੜੀ ਹੋਏ ਦੇਖਦਾ ਹੈ ਤਾਂ ਉਹ ਆਪਣੇ ਭਾਵਾਂ ਦਾ ਪ੍ਰਗਟਾਵਾ ਇਸ ਤਰ੍ਹਾਂ ਕਰਦਾ ਹੈ:

ਅਕਲਾਂ ਵਾਲੇ ਭੁੱਲ ਰਹੇ ਨੇ, / ਆਪਣਾ ਹੀ ਸਿਰਨਾਵਾਂ।
ਦਹਿਸ਼ਤ ਰੰਗੀ ਰਾਤ ਦੇ ਕੋਲੋਂ, / ਪੁੱਛ ਰਹੇ ਨੇ ਰਾਹਵਾਂ।

ਮਹਿੰਦਰ ਮਨੁੱਖ ਵਲੋਂ ਮਨੁੱਖ ਪ੍ਰਤੀ ਕੀਤੇ ਕੋਝੇ ਵਰਤਾਰੇ ਤੋਂ ਦੁਖੀ ਤਾਂ ਜ਼ਰੂਰ ਹੈ ਪਰ ਉਸਨੂੰ ਅੰਨੀ ਨਿਰਾਸ਼ਾ ਨਹੀਂ। ਉਜਲੇ ਭਵਿਖ ਦੇ ਪ੍ਰਗਟਾਵੇ ਦੀ ਉਸਦੀ ਆਸ ਅਜੇ ਫਿੱਕੀ ਨਹੀਂ ਪਈ। ਉਸਨੂੰ ਪੂਰਨ ਵਿਸ਼ਵਾਸ ਹੈ ਕਿ ਬੇਸ਼ੱਕ ਉਸਦੀ ਜਨਮ ਭੂਮੀ ਨੂੰ ਕਾਲੀਆਂ ਹਨ੍ਹੇਰੀਆਂ ਨੇ ਘੇਰ ਲਿਆ ਹੈ ਪਰ ਇਕ ਦਿਨ ਜ਼ਰੂਰ ਆਉਣਾ ਹੈ ਜਦੋਂ ਸੱਚ ਦੀ ਜਿੱਤ ਹੋਣੀ ਹੈ। ਉਹ ਹਿੱਕ ਵਿਚ ਇਹ ਆਸਾਂ ਸਾਂਝੀ ਚਾਨਣ ਦੀ ਮੰਜਿਲ ਵਲ ਅੰਧੇਰੇ ਰਾਹਾਂ ਤੇ ਬੇ-ਖੌਫ਼ ਤੁਰਿਆ ਜਾਂਦਾ ਵਿਸ਼ਵਾਸ ਦੁਆਉਂਦਾ ਹੈ:

ਸੁਰਖ਼ ਸਵੇਰਾ ਲੈਕੇ ਸੱਜਣਾ, / ਜਦ ਕਿਰਨਾਂ ਨੇ ਆਉਣਾ।
ਪੱਤ ਪੁਰਾਣੇ ਸੱਭ ਝੜ ਜਾਣੇ/ਯੁੱਗ ਨਵਿਆਂ ਦਾ ਆਉਣਾ।

ਇਸ ਕਾਵਿ ਸੰਗ੍ਰਹਿ ਨਾਲ ਰਚਾਏ ਸੰਵਾਦ ਦੇ ਨਤੀਜ਼ੇ ਵਜੋਂ ਮੈਂ ਇਹ ਕਹਿਣਾਂ ਚਾਹਾਂਗਾ ਕਿ "ਮਹਿੰਦਰ ਵਿਚ ਇਕ ਐਸਾ ਦਿਲ ਧੜਕਦਾ ਹੈ ਜੋ ਆਪਣੇ ਪਿੰਡ ਦੀ ਜੂਹ ਬਾਰੇ ਗਾਉਂਦਾ, ਭਾਰਤ ਦੀ ਮਿੱਟੀ ਤੇ ਖੇਡਦਾ, ਮਜ਼ਬਾਂ-ਨਸਲਾਂ ਤੇ ਰੰਗਾਂ ਤੋਂ ਉੱਪਰ ਉੱਠਕੇ ਸਮੁੱਚੇ ਮਨੁੱਖੀ ਭਾਈਚਾਰੇ ਨੂੰ ਆਪਸੀ ਸਾਂਝ ਦੀਆਂ ਲੜੀਆਂ ਵਿਚ ਪ੍ਰੋਣਾ ਲੋਚਦਾ ਹੈ।

ਆਖਿਰ ਵਿਚ ਮੈਂ ਮਹਿੰਦਰ ਤੇ ਇਹਨਾਂ ਦੀ ਸੁਪੱਤਨੀ ਇਕਬਾਲ ਸੂਮਲ ਅਤੇ ਸਾਰੇ ਪਰਿਵਾਰ ਨੂੰ ਇਸ ਸਿਹਤਮੰਦ ਕਾਵਿ ਸੰਗ੍ਰਹਿ ਛਪਣ ਤੇ ਮੁਬਾਰਕ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਪੰਜਾਬੀ ਸਾਹਿਤਕ ਪ੍ਰੇਮੀ ਇਸ ਪੁਸਤਕ ਦਾ ਸੱਚੇ ਦਿਲੋਂ ਸਵਾਗਤ ਕਰਨਗੇ।

**ਮੰਗਾ ਸਿੰਘ ਬਾਸੀ।**

---

**ਸਫਾ 42 ਦੀ ਬਾਕੀ**

ਇਸ ਵਿਚ ਗੁਰੂਮੇਲ ਸਿੱਧੂ (ਡਾ:) ਮੁਹੰਮਦ ਅਸ਼ਰਫ ਗਿੱਲ, ਹਰਜਿੰਦਰ ਕੰਗ, ਜਰਨੈਲ ਸਿੰਘ ਬਰਿੰਦਪੁਰੀ, ਮਹਿੰਦਰ ਸਿੰਘ ਪੂੰਨੀਆਂ (ਡਾ:) ਗੁੱਡੀ ਸਿੱਧੂ, ਹਰਚਰਨ ਸਿੰਘ ਚੰਨ (ਡਾ:) ਓਪਿੰਦਰ ਸਿੰਘ ਬਿੰਦ, ਪਰਸ਼ਨ ਸਿੰਘ ਮਾਨ ਅਤੇ ਜਰਨੈਲ ਸਿੰਘ ਸ਼ਾਮਲ ਹੋਏ।

ਮੁਹੰਮਦ ਅਸ਼ਰਫ ਗਿੱਲ ਹੋਰਾਂ ਆਪਣੀਆਂ ਉਰਦੂ ਅਤੇ ਪੰਜਾਬੀ ਗ਼ਜ਼ਲਾਂ ਸੁਣਾ ਕੇ ਖੂਬ ਰੰਗ ਬੰਨਿਆਂ। ਗੁੱਡੀ ਸਿੱਧੂ ਨੇ ਤਰੰਨਮ ਵਿਚ ਇਕ ਗੀਤ ਪੇਸ਼ ਕੀਤਾ ਜੋ ਸਰੋਤਿਆਂ ਵਲੋਂ ਬਹੁਤ ਸਲਾਹਿਆ ਗਿਆ। ਡਾ: ਗੁਰੂਮੇਲ ਸਿੱਧੂ ਨੇ ਗੀਤ, ਗ਼ਜ਼ਲਾਂ ਅਤੇ ਕੁਝ ਨਵੀਆਂ ਕਵਿਤਾਵਾਂ ਸਰੋਤਿਆਂ ਨਾਲ ਸਾਂਝੀਆਂ ਕੀਤੀਆਂ। ਜਰਨੈਲ ਸਿੰਘ ਬਰਿੰਦਪੁਰੀ ਨੇ ਆਪਣੀਆਂ ਨਵੀਆਂ ਗ਼ਜ਼ਲਾਂ ਸੁਣਾਈਆਂ। ਮੁਹਿੰਦਰ ਸਿੰਘ ਪੂੰਨੀਆਂ ਨੇ ਇਕ ਨਿੱਕੀ ਕਵਿਤਾ "ਮਾਂ ਨਾਂ ਹੈ ਉਸ ਖੁਦਾਈ ਦਾ" ਸੁਣਾਈ। ਡਾ: ਚੰਨ ਹੁਰਾਂ ਕੁਝ ਕਵਿਤਾਵਾਂ ਦੇ ਚੋਣਵੇਂ ਸ਼ੇਅਰ ਪੇਸ਼ ਕੀਤੇ। ਹਰਜਿੰਦਰ ਕੰਗ ਹੁਰਾਂ ਆਪਣੀਆਂ ਚਾਰ ਨਵੀਆਂ ਗ਼ਜ਼ਲਾਂ ਪੇਸ਼ ਕੀਤੀਆਂ। ਜਰਨੈਲ ਸਿੰਘ ਹੁਰਾਂ ਦੋ ਕਵਿਤਾਵਾਂ ਸੁਣਾਈਆਂ।

ਮੀਟਿੰਗ ਦੋ ਘੰਟੇ ਤੋਂ ਵੱਧ ਚਲਦੀ ਰਹੀ ਜਿਸਦੀ ਵੀਡੀਓ ਪਰਸ਼ਨ ਸਿੰਘ ਮਾਨ ਨੇ ਤਿਆਰ ਕੀਤੀ। ਸਾਹਿਤਕ ਅਦਾਨ ਪਰਦਾਨ ਤੋਂ ਬਿਨਾਂ ਪੰਜਾਬੀ ਕਲਚਰਲ ਮਸਲਿਆਂ ਬਾਰੇ ਵੀ ਗੰਭੀਰ ਅਤੇ ਭਰਪੂਰ ਵਿਚਾਰ ਵਟਾਂਦਰਾ ਕੀਤਾ ਗਿਆ।

ਇਹ ਫੈਸਲਾ ਵੀ ਲਿਆ ਗਿਆ ਕਿ ਇੰਡੀਆ, ਪਾਕਿਸਤਾਨ, ਇੰਗਲੈਂਡ ਅਤੇ ਕੈਨੇਡਾ ਆਦਿ ਤੋਂ ਅਮਰੀਕਾ ਆਉਣ ਵਾਲੇ ਲੇਖਕਾਂ ਦੇ ਸਨਮਾਨ ਵਿਚ ਵਿਸ਼ੇਸ਼ ਮੀਟਿੰਗਾਂ ਬੁਲਾਈਆਂ ਜਾਣਗੀਆਂ। ਬਾਹਰੋਂ ਆਉਣ ਵਾਲੇ ਲੇਖਕ ਹੇਠ ਲਿਖੇ ਪਤੇ ਤੇ ਸੰਪਰਕ ਪੈਦਾ ਕਰ ਸਕਦੇ ਹਨ।

108 ਈਸਟ ਓਲਿਵ, ਫਰੈਜ਼ਨੋ,
ਕੈਲੇਫੋਰਨੀਆ - 93728
ਫੋਨ: (209) 498-3392
ਹਰਜਿੰਦਰ ਕੰਗ

# ਸਰਗਰਮੀਆਂ

**21 ਜੂਨ, ਮਿਸ਼ਨ, ਬੀ. ਸੀ.:** ਮਿਸ਼ਨ ਪੰਜਾਬੀ ਆਰਟਸ ਐਂਡ ਰੈਕਰੀਏਸ਼ਨ ਸੁਸਾਇਟੀ ਵਲੋਂ ਕਵੀ ਦਰਬਾਰ ਕਰਵਾਇਆ ਗਿਆ। ਕਵੀ ਦਰਬਾਰ ਦੇ ਅਰੰਭ ਵਿਚ ਪ੍ਰਿੰਸੀਪਲ ਦਲੀਪ ਸਿੰਘ ਨੇ ਬੋਲੀ ਅਤੇ ਸਭਿਆਚਾਰ ਬਾਰੇ ਆਪਣੇ ਵਿਚਾਰ ਪ੍ਰਗਟਾਏ। ਇਸਤੋਂ ਬਾਅਦ ਲੋਅਰ ਮੇਨਲੈਂਡ ਦੇ ਵੱਖ ਵੱਖ ਸ਼ਹਿਰਾਂ 'ਚੋਂ ਆਏ ਕਵੀਆਂ- ਮਹਿੰਦਰ ਸੂਮਲ, ਗੁਰਚਰਨ ਰਾਮਪੁਰੀ, ਅਮਰਜੀਤ ਚਾਹਲ, ਸੂਬੇਦਾਰ ਅਜਾਇਬ ਸਿੰਘ ਢਿੱਲੋਂ, ਗੁਰਬਚਨ ਕੌਰ ਢਿੱਲੋਂ, ਹਰਚੰਦ ਸਿੰਘ ਬਾਗੜੀ, ਦਰਸ਼ਨ ਗਿੱਲ, ਜਿੰਦਰ ਲਸਾੜਾ, ਅਵਤਾਰ ਸਿੰਘ ਗਿੱਲ, ਮਹਿੰਦਰ ਸਿੰਘ, ਮੰਗਾ ਬਾਸੀ, ਗਿੱਲ ਮੋਰਾਂਵਾਲੀ,ਚਰਨ ਸਿੰਘ, ਮੇਜਰ ਸਿੰਘ, ਗੁਰਮੀਤ ਟਿਵਾਣਾ, ਨਰਿੰਦਰ ਭਾਗੀ, ਗੁਰਚਰਨ ਟੱਲੇਵਾਲੀਆ, ਇੰਦਰੇਸ਼ ਅਤੇ ਸਾਧੂ- ਨੇ ਆਪਣੀਆਂ ਕਵਿਤਾਵਾਂ ਪੜ੍ਹੀਆਂ। ਨਿਰਮਲ ਸਿੰਘ ਗਿੱਲ ਹੁਰਾਂ ਪੰਜਾਬੀ ਬੋਲੀ, ਸਭਿਆਚਾਰ ਤੇ ਵਿਰਸੇ ਬਾਰੇ ਵਿਚਾਰ ਪੇਸ਼ ਕੀਤੇ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਮੇਜਰ ਸਿੰਘ ਰਾਣੇ ਨੇ ਨਿਭਾਈ। ਪੰਜਾਬੀ ਸਾਹਿਤ ਦੀ ਪ੍ਰਫੁਲਤਾ ਲਈ ਕੀਤੇ ਇਸ ਯਤਨ ਲਈ ਮਿਸ਼ਨ ਪੰਜਾਬੀ ਆਰਟਸ ਐਂਡ ਕਲਚਰਲ ਸੁਸਾਇਟੀ ਸ਼ਲਾਘਾ ਦੀ ਹੱਕਦਾਰ ਹੈ ਅਤੇ ਭਵਿੱਖ ਵਿਚ ਉਹਨਾਂ ਵਲੋਂ ਅਜਿਹੇ ਹੋਰ ਪ੍ਰੋਗਰਾਮਾਂ ਦੀ ਆਸ ਹੈ। (ਸ. ਹ.)

**5 ਜੁਲਾਈ, ਟਰਾਂਟੋ:** ਵੈਸਟ ਹੰਬਰ ਕਾਲਿਜੀਏਟ ਸਕੂਲ ਵਿਖੇ ਇਕ ਪੰਜਾਬੀ ਲੋਕ ਸਾਹਿਤ ਵਲੋਂ ਪੰਜਾਬੀ ਲੋਕ ਮੇਲਾ ਕਰਵਾਇਆ ਗਿਆ। ਪ੍ਰੋਗਰਾਮ ਦੇ ਸ਼ੁਰੂ ਵਿਚ ਸੰਸਥਾ ਵੱਲੋਂ ਰਜਿੰਦਰ ਸੰਧੂ ਹੁਰਾਂ ਨੇ ਮਹਿਮਾਨਾਂ ਨੂੰ ਜੀ ਆਇਆਂ ਕਿਹਾ ਤੇ ਸਟੇਜ ਦੀ ਸਕੱਤਰੀ ਬਲਤੇਜ ਪੰਨੂ ਨੂੰ ਸੌਂਪ ਦਿੱਤੀ। ਪ੍ਰੋਗਰਾਮ ਦੇ ਦੌਰਾਨ ਟਰਾਂਟੋ ਰਹਿ ਰਹੇ ਪਾਕਿਸਤਾਨ ਦੇ ਪੰਜਾਬੀ ਸ਼ਾਇਰ ਨੂੰ ਇਸ ਸੰਸਥਾ ਵੱਲੋਂ ਡਾਕਟਰ ਪ੍ਰੇਮ ਪ੍ਰਕਾਸ਼ ਨੇ ਸਨਮਾਨਿਤ ਕੀਤਾ ਅਤੇ ਵਿਦੇਸ਼ਾਂ ਵਿਚ ਪੰਜਾਬੀ ਬੋਲੀ ਦੀ ਉਨਤੀ ਵਾਸਤੇ ਹੋ ਰਹੇ ਉਪਰਾਲਿਆਂ ਦੀ ਸ਼ਲਾਘਾ ਕੀਤੀ। ਸਥਾਨਕ ਕਲਾਕਾਰਾਂ ਵੱਲੋਂ ਗੀਤ, ਕਵਿਤਾਵਾਂ, ਭੰਗੜਾ ਤੇ ਕੁਝ ਸਕਿੱਟਾਂ ਪੇਸ਼ ਕੀਤੀਆਂ ਗਈਆਂ। ਇਸ ਪ੍ਰੋਗਰਾਮ ਵਿਚ ਵੈਨਕੂਵਰ ਸੱਥ ਦੇ ਕਲਾਕਾਰਾਂ ਨੂੰ ਉਚੇਚੇ ਤੌਰ ਤੇ ਸੱਦਾ ਦਿੱਤਾ ਗਿਆ ਸੀ ਜਿਨ੍ਹਾਂ ਨੇ ਕੈਨੇਡਾ ਵਿਚ ਵਸਦੇ ਪੰਜਾਬੀ ਬਜ਼ੁਰਗਾਂ ਅਤੇ ਕੈਨੇਡਾ ਦੀ ਜੰਮਪਲ ਪੀੜ੍ਹੀ ਦੀਆਂ ਕਦਰਾਂ ਕੀਮਤਾਂ ਦਾ ਮਾਪਿਆਂ ਨਾਲ ਟਕਰਾਅ ਦੇ ਵਿਸ਼ਿਆਂ ਉਪਰ ਦੋ ਨਾਟਕ: 'ਹਵੇਲੀਆਂ ਤੇ ਪਾਰਕਾਂ' ਅਤੇ 'ਕਿਹਦਾ ਵਿਆਹ' ਪੇਸ਼ ਕੀਤੇ। ਸਾਢੇ ਪੰਜ ਘੰਟੇ ਦੇ ਪ੍ਰੋਗਰਾਮ ਦਾ 1200 ਤੋਂ ਵੀ ਵੱਧ ਦਰਸ਼ਕਾਂ ਨੇ ਭਰਪੂਰ ਆਨੰਦ ਮਾਣਿਆ। ਹਾਲ ਵਿਚ ਭਾਵੇਂ ਅੱਠ ਸੌ ਦੇ ਕਰੀਬ ਹੀ ਸੀਟਾਂ ਸਨ ਪਰ ਪ੍ਰੋਗਰਾਮ ਦੀ ਸੰਜੀਦਗੀ ਅਤੇ ਵਿਲੱਖਣਤਾ ਕਾਰਨ ਬਾਕੀ ਦਰਸ਼ਕਾਂ ਵੱਲੋਂ ਫਰਸ਼ ਉਪਰ ਬੈਠਕੇ ਜਾਂ ਕੰਧਾਂ ਨਾਲ ਖੜ੍ਹ ਕੇ ਹੀ ਪ੍ਰੋਗਰਾਮ ਦਾ ਆਨੰਦ ਮਾਣਿਆ। ਹਾਲ ਦੇ ਬਾਹਰ ਪੰਜਾਬੀ ਦੀਆਂ ਵੱਖ ਵੱਖ ਕਿਸਮ ਦੀਆਂ (ਉਸਾਰੂ) ਪੁਸਤਕਾਂ ਦੀ ਇਕ ਨੁਮਾਇਸ਼ ਵੀ ਕੀਤੀ ਗਈ ਜੋ ਕਿ ਇਸ ਸੰਸਥਾ ਦੀ ਇਕ ਵਿਸ਼ੇਸ਼ ਪ੍ਰਾਪਤੀ ਸੀ। **(ਅਮਨਪਾਲ ਸਾਰਾ)**

**18 ਜੁਲਾਈ, ਵੈਨਕੂਵਰ:** ਪੰਜਾਬੀ ਲੇਖਕ ਮੰਚ ਵੈਨਕੂਵਰ ਵਲੋਂ ਪੰਜਾਬੀ ਦੇ ਦੋ ਕਾਵਿ-ਸੰਗ੍ਰਹਿ ਰੀਲੀਜ਼ ਕਰਨ ਦਾ ਸਮਾਗਮਕੀਤਾ ਗਿਆ ਜਿਸ ਵਿਚ ਦਰਸ਼ਨ ਗਿੱਲ ਦਾ ਛੇਵਾਂ ਕਾਵਿ-ਸੰਗ੍ਰਹਿ 'ਅੱਗ ਦਾ ਸਫ਼ਰ' ਅਤੇ ਮਹਿੰਦਰ ਸੂਮਲ ਦਾ ਪਲੇਠਾ ਕਾਵਿ-ਸੰਗ੍ਰਹਿ 'ਧੂੰਏਂ 'ਚ ਛੁਪੀ ਅੱਗ' ਰੀਲੀਜ਼ ਕੀਤੇ ਗਏ। ਸਮਾਗਮ ਦੀ ਪ੍ਰਧਾਨਗੀ ਬਜ਼ੁਰਗ ਸਾਹਿਤ-ਰਸੀਏ ਗੁਰਦੇਵ ਸਿੰਘ ਗਰੇਵਾਲ ਨੇ ਕੀਤੀ। ਇਸ ਸਮੇਂ ਪੰਜਾਬੀ ਦੇ ਤੀਹ ਲੇਖਕ ਅਤੇ 60 ਦੇ ਕਰੀਬ ਪੰਜਾਬੀ ਪ੍ਰੇਮੀ ਸ਼ਾਮਲ ਸਨ।

ਮਹਿੰਦਰ ਸੂਮਲ ਦੇ ਕਾਵਿ-ਸੰਗ੍ਰਹਿ ਉਤੇ ਪੰਜਾਬੀ ਲੇਖਕ ਸੁਖਵੰਤ ਹੁੰਦਲ ਨੇ ਆਪਣਾ ਪਰਚਾ ਪੜ੍ਹਦਿਆਂ ਕਿਹਾ ਕਿ ਮਹਿੰਦਰ ਸੂਮਲ ਦੀ ਕਵਿਤਾ ਪ੍ਰਵਾਸੀ ਪੰਜਾਬੀਆਂ ਦੇ ਜੀਵਨ ਨੂੰ ਸਹੀ ਅਤੇ ਖੂਬਸੂਰਤ ਢੰਗ ਨਾਲ ਬਿਆਨ ਕਰਦੀ ਹੈ। ਪ੍ਰਸਿੱਧ ਕਵੀ ਗੁਰਚਰਨ ਰਾਮਪੁਰੀ ਨੇ ਕਿਹਾ ਕਿ ਸੂਮਲ ਦੀ ਕਵਿਤਾ ਪੰਜਾਬੀ ਲੋਕਾਂ ਦੇ ਭਾਵਾਂ ਦੀ ਸਹੀ ਤਰਜਮਾਨੀ ਕਰਦੀ ਹੈ। ਇਸ ਲਈ ਸੂਮਲ ਵਧਾਈ ਦਾ ਪਾਤਰ ਹੈ। ਪੰਜਾਬੀ ਕਵੀ ਮੰਗਾ ਸਿੰਘ ਬਾਸੀ ਨੇ ਸੂਮਲ ਦੇ ਕਾਵਿ ਵਿਚ ਵਿਸ਼ਿਆਂ ਦੀ ਚੋਣ ਦੀ ਵੰਨਗੀ ਅਤੇ ਉਸ ਦੀ ਕਾਵਿ-ਕਲਾ ਦੀ ਚਰਚਾ ਕੀਤੀ।

ਇਸ ਤੋਂ ਉਪਰੰਤ ਮਹਿੰਦਰ ਸੂਮਲ ਨੇ ਆਪਣੇ ਕਾਵਿ-ਸੰਗ੍ਰਹਿ ਇਕ ਕਾਪੀ ਗੁਰਚਰਨ ਰਾਮਪੁਰੀ ਨੂੰ ਭੇਟ ਕੀਤੀ ਅਤੇ ਆਪਣੇ ਕਾਵਿ-ਸੰਗ੍ਰਹਿ ਵਿਚੋਂ ਚੋਣਵੀਆਂ ਕਵਿਤਾਵਾਂ ਤੇ ਗੀਤ ਪੜ੍ਹੇ। ਪ੍ਰਸਿੱਧ ਗਾਇਕ ਸੁਰਿੰਦਰ ਬੈਂਸ ਨੇ ਸੂਮਲ ਦਾ ਇਕ ਗੀਤ ਪੇਸ਼ ਕੀਤਾ ਜਿਸਦਾ ਭਰਪੂਰ ਤਾੜੀਆਂ ਨਾਲ ਸੁਆਗਤ ਹੋਇਆ।

ਸਮਾਗਮ ਦੇ ਦੂਜੇ ਹਿੱਸੇ ਵਿਚ ਪੰਜਾਬੀ ਕਵੀ ਦਰਸ਼ਨ ਗਿੱਲ ਦੇ ਛੇਵੇਂ ਕਾਵਿ-ਸੰਗ੍ਰਹਿ 'ਅੱਗ ਦਾ ਸਫ਼ਰ' ਬਾਰੇ ਬੋਲਦਿਆਂ ਅਮਰਜੀਤ ਸੂਫ਼ੀ ਨੇ ਕਿਹਾ ਕਿ ਦਰਸ਼ਨ ਗਿੱਲ ਦਾ ਇਹ ਕਾਵਿ-ਸੰਗ੍ਰਹਿ ਵਿਸ਼ੇ ਅਤੇ ਕਲਾ ਦੇ ਪੱਖੋਂ ਵਿਸ਼ੇਸ਼ ਧਿਆਨ ਦਾ ਪਾਤਰ ਹੈ। ਉਨ੍ਹਾਂ ਕਿਹਾ ਕਿ 1962 ਤੋਂ ਲੈ ਕੇ ਹੁਣ ਦਰਸ਼ਨ ਨੇ ਗਿਆਰਾਂ ਪੁਸਤਕਾਂ ਦੀ ਸਿਰਜਣਾ ਕੀਤੀ ਹੈ। ਇਸ ਤੋਂ ਬਿਨਾਂ ਸਤ ਸਾਲ ਉਸਨੇ ਪੰਜਾਬੀ ਪੱਤਰਕਾਰੀ ਵਿਚ ਆਪਣਾ ਵਿਸ਼ੇਸ਼ ਯੋਗਦਾਨ ਪਾਇਆ ਹੈ। ਉਰਦੂ ਸ਼ਾਇਰ ਜਨਾਬ ਕੁਲਵੰਤ ਸਿੰਘ ਨਦੀਮ ਨੇ ਕਿਹਾ ਕਿ ਦਰਸ਼ਨ ਗਿੱਲ ਦੀਆਂ ਗਜ਼ਲਾਂ ਨੇ ਉਨ੍ਹਾਂ ਨੂੰ ਬਹੁਤ ਪ੍ਰਭਾਵਤ ਕੀਤਾ ਹੈ ਅਤੇ ਗੀਤਾਂ ਦਾ ਸੂਖਮ ਪੱਖ ਸਲਾਹੁਣ ਯੋਗ ਹੈ।

ਦਰਸ਼ਨ ਗਿੱਲ ਨੇ ਆਪਣੀ ਪੁਸਤਕ ਦੀ ਇਕ ਕਾਪੀ ਮੰਚ ਦੇ ਕੋ-ਕੋਆਰਡੀਨੇਟਰ ਸਾਧੂ ਨੂੰ ਭੇਟ ਕੀਤੀ ਤੇ ਇਸ ਤੋਂ ਪਿਛੋਂ ਚੋਣਵੀਆਂ ਗਜ਼ਲਾਂ ਤੇ ਗੀਤ ਪੇਸ਼ ਕੀਤੇ। ਇਸ ਬੇਹੱਦ ਗੰਭੀਰ ਸਮਾਗਮ ਸਮੇਂ ਸਟੇਜ ਦੀ ਕਾਰਵਾਈ ਮੰਗਾ ਸਿੰਘ ਬਾਸੀ ਨੇ ਨਿਭਾਈ। **(ਕੋਆਰਡੀਨੇਟਰਜ਼, ਪੰਜਾਬੀ ਲੇਖਕ ਮੰਚ, ਵੈਨਕੂਵਰ)**

**19 ਜੁਲਾਈ, ਸਰੀ:** ਪੰਜਾਬੀ ਲੇਖਕ ਮੰਚ, ਵੈਨਕੂਵਰ ਵਲੋਂ ਪੰਜਾਬੀ ਟ੍ਰਿਬਿਊਨ' ਦੇ ਸੰਪਾਦਕ ਤੇ ਪੰਜਾਬੀ ਕਵੀ ਹਰਭਜਨ ਹਲਵਾਰਵੀ ਦੇ ਮਾਣ ਵਿਚ ਇਕ ਵਿਸ਼ੇਸ਼ ਪਾਰਟੀ ਦਾ ਪ੍ਰਬੰਧ 'ਵਿਚ ਕੀਤਾ ਗਿਆ। ਇਸ ਮੀਟਿੰਗ ਵਿਚ 50 ਦੇ ਕਰੀਬ ਪੰਜਾਬੀ ਲੇਖਕ ਤੇ ਸਾਹਿਤ ਰਸੀਏ ਸ਼ਾਮਲ ਸਨ।

ਮੀਟਿੰਗ ਦਾ ਆਰੰਭ ਕਰਦਿਆਂ ਦਰਸ਼ਨ ਗਿੱਲ ਨੇ ਕਿਹਾ ਕਿ ਹਲਵਾਰਵੀ ਦੀ ਕੈਨੇਡਾ ਫੇਰੀ ਨਾਲ ਸਾਨੂੰ ਕੈਨੇਡਾ ਬੈਠਿਆਂ ਪੰਜਾਬ ਦੀਆਂ ਸਾਹਿਤਕ ਤੇ ਸਮਾਜਕ ਸਰਗਰਮੀਆਂ ਬਾਰੇ ਭਰਪੂਰ ਜਾਣਕਾਰੀ ਮਿਲੀ ਹੈ। ਪੰਜਾਬੀ ਕਵੀ ਤੇ ਨਾਟਕਕਾਰ ਅਜਮੇਰ ਰੋਡੇ ਨੇ ਹਲਵਾਰਵੀ ਬਾਰੇ ਜਾਣਕਾਰੀ ਦਿੰਦਿਆਂ ਕਿਹਾ ਕਿ ਹਲਵਾਰਵੀ ਦਾ 14 ਸਾਲ ਤੋਂ ਪੱਤਰਕਾਰੀ ਨਾਲ ਜੁੜੇ ਹੋਣਾ ਇਹ ਦੱਸਦਾ ਹੈ ਕਿ ਇਸ ਕਿੱਤੇ ਨੂੰ ਉਸਨੇ ਕਿੰਨੀ ਗੰਭੀਰਤਾ ਨਾਲ ਲਿਆ ਹੈ। ਉਨ੍ਹਾਂ ਕਿਹਾ ਕਿ ਹਲਵਾਰਵੀ ਨੇ ਪੱਤਰਕਾਰ ਹੁੰਦਿਆਂ ਵੀ ਸਿਰਜਣਾਤਮਕ ਕੰਮ ਨੂੰ ਪਹਿਲ ਦਿੱਤੀ ਹੈ, ਜਿਸ ਦੇ ਸਿੱਟੇ ਵਜੋਂ ਹੁਣ ਤੱਕ ਉਸਦੇ ਤਿੰਨ ਕਾਵਿ-ਸੰਗ੍ਰਹਿ ਅਤੇ ਦੋ ਸਫ਼ਰਨਾਮੇ ਛੱਪ ਚੁਕੇ ਹਨ।

ਹਲਵਾਰਵੀ ਨੇ ਪੰਜਾਬੀ ਲੇਖਕ ਮੰਚ ਦੇ ਲੇਖਕਾਂ ਨਾਲ ਆਪਣੇ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਪੱਤਰਕਾਰੀ ਵਿਚ ਅਜਿਹਾ ਸੰਤੁਲਨ ਕਾਇਮ ਰੱਖਣਾ ਪੈਂਦਾ ਹੈ ਜਿਸ ਨਾਲ ਸਹੀ ਜਾਣਕਾਰੀ ਲੋਕਾਂ ਤੱਕ ਪੁੱਜੇ। ਇਕ-ਪਾਸੜ ਵਿਚਾਰ ਵਾਲੇ ਅਖਬਾਰ ਕਦੇ ਵੀ ਲੋਕਾਂ ਵਿਚ ਮਕਬੂਲ ਨਹੀਂ ਹੁੰਦੇ ਅਤੇ ਨਾ ਹੀ ਉਹ ਸਹੀ ਤਸਵੀਰ ਪੇਸ਼ ਕਰਨ ਦੇ ਸਮਰੱਥ ਹੁੰਦੇ ਹਨ। ਹਲਵਾਰਵੀ ਨੇ ਆਪਣੀ ਪੁਸਤਕ 'ਪੰਖ ਵਿਹੂਣਾਂ' ਵਿਚੋਂ ਆਪਣੀਆਂ ਕੁੱਝ ਨਜ਼ਮਾਂ ਵੀ ਪੜ੍ਹੀਆਂ।

ਇਸ ਤੋਂ ਉਪਰੰਤ ਅਮਰਜੀਤ ਸੂਫ਼ੀ, ਅਮਨਪਾਲ ਸਾਰਾ, ਬਲਦੇਵ ਦੂਹੜੇ, ਸੁਰਜੀਤ ਕਲਸੀ, ਨਰਿੰਦਰ ਭਾਗੀ, ਮਹਿੰਦਰ ਸੂਮਲ, ਹਰਚੰਦ ਬਾਗੜੀ, ਕੁਲਵੰਤ ਨਦੀਮ ਤੇ ਗਿੱਲ ਮੋਰਾਂਵਾਲੀ, ਗੁਰਚਰਨ ਰਾਮਪੁਰੀ ਤੇ ਹਰਜਿੰਦਰ ਸਿੱਧੂ ਨੇ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ। ਕਵਿਤਾ ਦੌਰ ਦੀ ਸਕੱਤਰੀ ਸਾਧੂ ਨੇ ਕੀਤੀ।

ਬਲਦੇਵ ਦੂਹੜੇ ਤੇ ਕੁਲਦੀਪ ਦੂਹੜੇ ਨੇ ਸ਼ਾਮ ਦੀ ਪਾਰਟੀ ਦਾ ਪ੍ਰਬੰਧ ਕੀਤਾ। ਸੀਤਾ ਰਾਮ ਅਹੀਰ ਗਰੁੱਪ ਫੋਟੋਆਂ ਖਿੱਚੀਆਂ। (ਦਰਸ਼ਨ ਗਿੱਲ)

**26 ਜੁਲਾਈ, ਟਰਾਂਟੋ :** ਟਰਾਂਟੋ ਦੀ ਯਾਰਕਵੁਡਜ਼ ਲਾਇਬਰੇਰੀ ਵਿਚ, ਏਸ਼ੀਅਨ ਕੈਨੇਡਾ ਬਾਇਓਗਰਾਫ਼ੀਕਲ ਸੈਂਟਰ ਵੱਲੋਂ, ਰਮੇਸ਼ ਧੀਰ ਦੀ ਪਰਧਾਨਗੀ ਹੇਠ ਹੋਏ, ਲੱਗਭੱਗ ਤਿੰਨ ਸੌ ਸਰੋਤਿਆਂ ਦੇ ਇਕੱਠ ਵਿਚ, ਟਰਾਂਟੋ ਦੀਆਂ ਛੇ ਨਾਮਵਰ ਹਸਤੀਆਂ ਨੂੰ ਸਨਮਾਨਿਆਂ ਗਿਆ ਅਤੇ ਅਮਰੀਕਾ ਵਾਸੀ ਕਵੀ ਸੁਖਵਿੰਦਰ ਕੰਬੋਜ ਦੀ ਕਿਤਾਬ 'ਨਵੇਂ ਸੂਰਜ' ਰਲੀਜ਼ ਕੀਤੀ ਗਈ।

ਇਸ ਸਮਾਗਮ ਵਿਚ ਹਿੰਦੋਸਤਾਨ ਤੋਂ ਪੰਜਾਬੀ ਟਰਬਿਊਨ ਦੇ ਸੰਪਾਦਕ ਹਰਭਜਨ ਹਲਵਾਰਵੀ ਅਤੇ ਡਾਕਟਰ ਕਰਨੈਲ ਸਿੰਘ ਥਿੰਦ ਉਚੇਚੇ ਤੌਰ ਤੇ ਸ਼ਾਮਲ ਹੋਏ। ਸਨਮਾਨਤ ਹੋਣ ਵਾਲਿਆਂ ਵਿਚ ਉਰਦੂ ਲੇਖਕ ਅਸ਼ਫਾਕ ਹੁਸੈਨ, ਪੱਤਰਕਾਰ ਅਮਰ ਭੁੱਲਰ, ਲੋਕ ਕਵੀ ਕਰਨੈਲ ਸਿੰਘ ਪਾਰਸ, ਲੋਕ ਗਾਇਕ ਸੁਖਵਿੰਦਰ ਸੁੱਖੀ, ਰੇਡੀਓ ਬਰਾਡਕਾਸਟਰ ਜੋਗਿੰਦਰ ਬਾਸੀ, ਅਤੇ ਗਾਇਕ ਦਿਲਬਾਗ ਸਿੰਘ ਕੰਵਲ ਸ਼ਾਮਲ ਸਨ। ਸੁਖਵਿੰਦਰ ਕੰਬੋਜ ਦੀ ਕਿਤਾਬ ਰਲੀਜ਼ ਕਰਦਿਆਂ ਡਾਕਟਰ ਪ੍ਰੇਮ ਪਰਕਾਸ਼ ਸਿੰਘ ਨੇ ਸੁਖਵਿੰਦਰ ਦੀ ਵਿਲੱਖਣ ਸ਼ੈਲੀ ਅਤੇ ਪਰਵਾਸੀ ਅਨੁਭਵ ਨੂੰ ਕਾਵਿਕਤਾ ਪਰਦਾਨ ਕਰਨ ਦੀ ਕੁਸ਼ਲਤਾ ਦੀ ਸ਼ਲਾਘਾ ਕੀਤੀ। ਸੈਂਟਰ ਵੱਲੋਂ ਕੈਨੇਡਾ ਦੇ ਸਕੂਲਾਂ, ਕਾਲਜਾਂ ਦੇ ਸਲੇਬਸਾਂ ਦੀ ਮੰਗ ਪੂਰਨ ਲਈ ਅੰਗਰੇਜ਼ੀ ਵਿਚ ਓਂਟੇਰੀਓ ਦੇ ਪੰਜਾਬੀਆਂ ਦਾ ਇਕ ਇਨਸਾਈਕਲੋਪੀਡੀਆ ਛਾਪਣ ਦਾ ਐਲਾਨ ਵੀ ਕੀਤਾ ਗਿਆ। ਪਰਧਾਨਗੀ ਭਾਸ਼ਣ ਵਿਚ ਰਮੇਸ਼ ਧੀਰ ਨੇ ਆਪਣੇ ਪੰਜਾਬੀ ਹੋਣ ਉਤੇ ਮਾਣ ਜ਼ਾਹਰ ਕਰਦਿਆਂ ਸਰੋਤਿਆਂ ਨੂੰ ਕਿਹਾ ਕਿ ਪੰਜਾਬੀ ਭਾਸ਼ਾ ਨੂੰ ਅਗਲੀ ਪੀੜ੍ਹੀ ਵਿਚ ਜੀਊਂਦਾ ਰੱਖਣ ਲਈ ਘਰਾਂ ਵਿਚ ਬੋਲ ਚਾਲ ਸਿਰਫ ਪੰਜਾਬੀ ਵਿਚ ਹੀ ਕੀਤਾ ਜਾਵੇ। ਕਵਿਤਾਵਾਂ ਦੇ ਦੌਰ ਵਿਚ ਹਲਵਾਰਵੀ, ਕੰਬੋਜ ਅਤੇ ਰਵਿੰਦਰ ਸਹਿਰਾਅ ਤੋਂ ਇਲਾਵਾ ਬਲਤੇਜ ਪੰਨੂ, ਕੁਲਵਿੰਦਰ ਖੈਰਾ, ਸੁਰਜੀਤ ਫਲੋਰਾ, ਓਂਕਾਰਪਰੀਤ, ਰਵਿੰਦਰ ਗਿੱਲ ਅਤੇ ਇਕਬਾਲ ਰਾਮੂਵਾਲੀਆ ਨੇ ਕਲਾਮ ਪੇਸ਼ ਕੀਤੇ। ਗਾਇਕੀ ਵਿਚ ਸੁਖਵਿੰਦਰ ਸੁੱਖੀ, ਅਵਤਾਰ ਉੱਪਲ, ਰਣਬੀਰ ਰਾਣਾ, ਅਤੇ ਦਿਲਬਾਗ ਕੰਵਲ ਨੇ ਚੰਗਾ ਰੰਗ ਬੰਨ੍ਹਿਆ। ਪੰਜ ਘੰਟੇ ਲੰਬੇ ਪਰੋਗਰਾਮ ਦੇ ਅੰਤ ਉਤੇ ਵੀ ਸਰੋਤੇ ਹੋਰ ਸੁਣਨ ਦੀ ਮੰਗ ਕਰ ਰਹੇ ਸਨ। ਸਰੋਤਿਆਂ ਦੀ ਭਾਰੀ ਗਿਣਤੀ ਉੱਤੇ ਖ਼ੁਸ਼ੀ ਭਰੀ ਹੈਰਾਨੀ ਪਰਗਟ ਕਰਦਿਆਂ ਹਰਭਜਨ ਹਲਵਾਰਵੀ ਨੇ ਕਿਹਾ ਕਿ ਏਡੇ ਸੁਘੜ ਸਰੋਤਿਆਂ ਦੇ ਏਡੇ ਭਾਰੀ ਇਕੱਠ ਤਾਂ ਹਿੰਦੋਸਤਾਨ ਵਿਚ ਵੀ ਕਦੇ ਕਦੇ ਹੀ ਦੇਖਣ ਨੂੰ ਮਿਲਦੇ ਹਨ। ਡਾਕਟਰ ਕਰਨੈਲ ਸਿੰਘ ਥਿੰਦ ਨੇ ਵਿਰਸੇ ਨੂੰ ਸੰਭਾਲਣ ਦੇ ਯਤਨਾਂ ਲਈ ਬਾਇਓਗਰਾਫੀਕਲ ਸੈਂਟਰ ਨੂੰ ਵਧਾਈ ਦਿੱਤੀ। ਸੈਂਟਰ ਦੇ ਚੇਅਰਮੈਨ ਬਲਬੀਰ ਮੋਮੀ ਨੇ, 'ਸੱਜਰੀ ਸਵੇਰ' ਟੀ. ਵੀ. ਪਰੋਗਰਾਮ ਦੇ ਪਰੋਡਿਊਸਰ ਰਵਿੰਦਰ ਸਿੰਘ ਪੰਨੂੰ ਦੇ ਨਾਲ ਨਾਲ ਉੱਘੇ ਬਿਜ਼ਨਿਸਮੈਨ ਰਵੀ ਸ਼ਰਮਾ ਅਤੇ ਬਾਲੀ ਗਿੱਲ ਦਾ, ਇਸ ਯਾਦਗਾਰੀ ਪ੍ਰੋਗਰਾਮ ਨੂੰ ਸਫਲ ਬਨਾਉਣ ਲਈ, ਖਾਸ ਧੰਨਵਾਦ ਕੀਤਾ। ਸਟੇਜ ਦੀ ਕਾਰਵਾਈ ਪਰਮਜੀਤ ਸਿੰਘ ਬਲ, ਰਾਜਪਾਲ ਹੋਠੀ ਤੇ ਅਮਰ ਬਾਜਵਾ ਨੇ ਨਿਭਾਈ। **(ਅਮਰ ਬਾਜਵਾ)**

**2 ਅਗਸਤ, ਵੈਨਕੂਵਰ:** ਕੋਮਾਂਤਰੀ ਪ੍ਰਸਿੱਧੀ ਵਾਲੇ ਕਲਾਕਾਰ ਤੇ ਕਵੀ ਸੋਹਨ ਕਾਦਰੀ ਦੇ ਸਨਮਾਨ ਵਿਚ ਪੰਜਾਬੀ ਲੇਖਕ ਮੰਚ ਵੈਨਕੂਵਰ ਵਲੋਂ ਇਕ ਵਿਸ਼ੇਸ਼ ਮੀਟਿੰਗ ਦਾ ਪ੍ਰਬੰਧ ਕਿਲਾਰਨੀ ਕਮਿਊਨਟੀ ਸੈਂਟਰ ਵਿਚ ਕੀਤਾ ਗਿਆ।

ਨਦੀਮ ਪਰਮਾਰ ਨੇ ਕਾਦਰੀ ਬਾਰੇ ਜਾਣਕਾਰੀ ਦਿੰਦਿਆਂ ਕਿਹਾ ਕਿ ਕਾਦਰੀ ਭਾਰਤ ਦੇ ਪਹਿਲੇ ਅਜਿਹੇ ਆਰਟਿਸਟ ਹਨ ਜਿਨ੍ਹਾਂ ਅਫਰੀਕਾ ਤੇ ਯੂਰਪ ਵਿਚ ਬੇਅੰਤ ਪ੍ਰਦਰਸ਼ਨੀਆਂ ਕੀਤੀਆਂ ਹਨ। ਕਾਦਰੀ ਆਰਟਿਸਟ ਹੋਣ ਦੇ ਨਾਲ ਪੰਜਾਬੀ ਵਿਚ ਕਵਿਤਾ ਵੀ ਲਿਖਦੇ ਹਨ ਤੇ ਉਨ੍ਹਾਂ ਦੇ ਤਿੰਨ ਕਾਵਿ-ਸੰਗ੍ਰਹਿ ਛੱਪ ਚੁਕੇ ਹਨ।

ਅਜਮੇਰ ਰੋਡੇ ਨੇ ਉਨ੍ਹਾਂ ਦੀ ਕਲਾ ਬਾਰੇ ਆਪਣੇ ਵਿਚਾਰ ਦੱਸੇ। ਸੋਹਣ ਕਾਦਰੀ ਨੇ ਆਪਣੀ ਗੱਲਬਾਤ ਦੌਰਾਨ ਦੱਸਿਆ ਕਿ ਉਹ ਰੂਹਾਨੀ ਤੌਰ ਉਤੇ ਹਮੇਸ਼ਾਂ ਭਾਰਤੀ ਕਲਾ ਨਾਲ ਹੀ ਜੁੜੇ ਰਹੇ ਹਨ। ਉਨ੍ਹਾਂ ਕਿਹਾ ਕਿ ਪੱਛਮ ਨੇ ਪੂਰਬੀ ਦੇਸ਼ਾਂ ਤੋਂ ਅਜੇ ਬਹੁਤ ਕੁਝ ਸਿੱਖਣਾ ਹੈ। ਉਨ੍ਹਾਂ ਕਿਹਾ ਕਿ ਉਹ ਪੰਜਾਬੀ ਲੇਖਕ ਮੰਚ ਦੇ ਮੈਂਬਰਾਂ ਦੇ ਰਿਣੀ ਹਨ ਜਿਨ੍ਹਾਂ ਉਨ੍ਹਾਂ ਨੂੰ ਮੁੜ ਪੰਜਾਬੀਅਤ ਨਾਲ ਜੋੜਿਆ ਹੈ।

ਇਸ ਸਮਾਗਮ ਦੀ ਕਾਰਵਾਈ ਨੂੰ ਸਾਧੂ ਨੇ ਸਿਰੇ ਚਾੜ੍ਹਿਆ। **(ਦਰਸ਼ਨ ਗਿੱਲ)**

**9 ਅਗਸਤ, ਵੈਨਕੂਵਰ:** ਕੈਲੀਫੋਰਨੀਆ (ਅਮਰੀਕਾ) ਵਿਚ ਵਸਣ ਵਾਲੀ ਪੰਜਾਬੀ ਲੇਖਿਕਾ ਸ਼ਸ਼ੀ ਸਮੁੰਦਰਾ ਦਾ ਪਹਿਲਾ ਕਾਵਿ ਸੰਗ੍ਰਿਹ ਬੋਗਨਵਿਲਾ ਦੇ ਵਸਤਰ ਕਿਲਾਰਨੀ ਕਮਿਊਨਿਟੀ ਸੈਂਟਰ ਵੈਨਕੂਵਰ ਵਿਖੇ ਵੈਨਕੂਵਰ ਸੱਥ ਵੱਲੋਂ ਆਯੋਜਿਤ ਕੀਤੇ ਗਏ ਇਕ ਸਮਾਰੋਹ ਵਿਚ ਰੀਲੀਜ਼ ਕੀਤਾ ਗਿਆ। ਇਸ ਸਮਾਰੋਹ ਦੀ ਪ੍ਰਧਾਨਗੀ ਮਸ਼ਹੂਰ ਚਿਤਰਕਾਰ ਸੋਹਨ ਕਾਦਰੀ ਨੇ ਕੀਤੀ ਅਤੇ ਵੈਨਕੂਵਰ ਸੱਥ ਦੇ ਸੱਦੇ ਉਪਰ ਸ਼ਸ਼ੀ ਸਮੁੰਦਰਾ ਖ਼ੁੱਦ ਇਸ ਸਮਾਰੋਹ ਵਿਚ ਸ਼ਾਮਿਲ ਹੋਏ।

ਪੁਸਤਕ ਬਾਰੇ ਬੋਲਦਿਆਂ ਅੰਜੂ ਹੁੰਦਲ ਨੇ ਕਿਹਾ ਕਿ ਸ਼ਸ਼ੀ ਦੀ ਕਵਿਤਾ ਦੀ ਸ਼ੈਲੀ ਬੜੀ ਸਰਲ ਤੇ ਸਮਝਣਯੋਗ ਹੈ। ਇਹ ਔਰਤ ਦੇ ਹੱਕ ਦੀ ਗੱਲ ਕਰਦੀ ਹੈ ਅਤੇ ਉਸਨੂੰ ਸਮਾਜਕ ਦਬਾਅ ਦੇ ਖਿਲਾਫ਼ ਖੜੇ ਹੋਣ ਲਈ, ਉਸ ਵਿਚ ਸਵੈਮਾਣ ਅਤੇ ਸ਼ਕਤੀ ਪੈਦਾ ਕਰਦੀ ਹੈ। ਸ਼ਸ਼ੀ ਨੇ ਇਹ ਕਵਿਤਾਵਾਂ ਲਿਖ ਕੇ ਬੜੀ ਹਿੰਮਤ ਦਿਖਾਈ ਹੈ ਤੇ ਪਾਠਕ ਨੂੰ ਇਹ ਕਵਿਤਾਵਾਂ ਪੜ੍ਹਕੇ ਲੱਗਦਾ ਹੈ ਕਿ ਇਕ ਵਾਰੀ ਪੰਛੀ ਵਾਂਗੂ ਉੱਡ ਕੇ ਤਾਂ ਦੇਖੀਏ ਕਿ ਆਜ਼ਾਦੀ ਹੈ ਕੀ ਚੀਜ਼।

ਅਜਮੇਰ ਰੋਡੇ ਨੇ ਇਸ ਪੁਸਤਕ ਬਾਰੇ ਬੋਲਦਿਆਂ ਕਿਹਾ ਕਿ ਸ਼ਸ਼ੀ ਦੀ ਕਵਿਤਾ ਵਿਚ ਜੋ ਭਾਵਾਂ ਦੀ ਤੀਬਰਤਾ ਹੈ ਉਹ ਇਸ ਪੁਸਤਕ ਨੂੰ ਬਹੁਤ ਦਿਲਚਸਪ ਬਣਾਉਂਦੀ ਹੈ। ਕਵਿਤਾ ਲਿਖਣ ਦਾ ਮੂਡ ਬਣਾਕੇ ਨਹੀਂ ਲਿਖੀ ਗਈ ਜਾਪਦੀ ਬਲਕਿ ਜਜ਼ਬਾਤੀ ਹੋ ਕੇ ਤੂਫਾਨੀ ਨਦੀ ਵਾਂਗ ਵਹਾਅ ਵਿਚ ਵਹਿੰਦੀ ਜਾਪਦੀ ਹੈ। ਕਾਵਿਕ ਵਸਤਰ ਪ੍ਰਕਿਰਤੀ ਵਿਚੋਂ ਆਏ ਹਨ। ਸ਼ਾਇਰਾ ਦੀ ਪ੍ਰੇਰਣਾ ਭਾਵ ਹਨ। ਪੁਸਤਕ ਦਾ ਪ੍ਰਧਾਨ ਵਿਸ਼ਾ ਔਰਤ ਤੇ ਮਰਦ ਦਾ ਰਿਸ਼ਤਾ ਹੈ ਤੇ ਸ਼ਸ਼ੀ ਵਿਚ ਨਿੱਜੀ ਤਜ਼ਰਬੇ ਨੂੰ universalize ਕਰਨ ਦੀ ਯੋਗਤਾ ਹੈ। ਔਰਤਾਂ ਦੇ ਮਸਲਿਆਂ ਦੀ ਜਦੋਜਹਿਦ ਬਾਰੇ ਸ਼ਸ਼ੀ ਸੁਚੇਤ ਹੀ ਨਹੀਂ ਬਲਕਿ ਇਸ ਲਹਿਰ ਦੀ ਸੋਚ ਵਿਚ ਵੀ ਹਿੱਸਾ ਪਾਉਂਦੀ ਹੈ। ਕਿਤਾਬ ਦੇ ਕਵਰ ਦਾ ਚਿੱਤਰ ਇਸ ਗਲ ਦਾ ਪ੍ਰਤੀਕ ਹੈ ਕਿ ਔਰਤ ਨੇ ਮਰਦ ਦੇ ਦਿੱਤੇ ਵਸਤਰ ਨਹੀਂ ਪਹਿਨੇ ਬਲਕਿ ਆਪਣੀ ਮਰਜ਼ੀ ਨਾਲ ਤਿਆਰ ਹੋਈ ਹੈ।

ਕਵੀ ਦਰਸ਼ਨ ਗਿੱਲ ਨੇ ਇਸ ਮੌਕੇ ਬੋਲਦਿਆਂ ਕਿਹਾ ਕਿ ਸ਼ਸ਼ੀ ਦੀ ਕਵਿਤਾ ਔਰਤ ਦੀ ਤ੍ਰਾਸਦੀ ਤੋਂ ਅੱਗੇ ਜਾਂਦੀ ਹੈ। ਜਿਥੇ ਇਹ ਸਮਾਜ ਦੀ ਔਰਤ ਪ੍ਰਤੀ ਜ਼ਿਆਦਤੀ ਦਾ ਪ੍ਰਗਟਾਅ ਕਰਦੀ ਹੈ; ਜਿਥੇ ਇਕ ਪਾਸੇ ਖਾਵੰਦ ਨੂੰ ਹਿਟਲਰ ਸਾਬਤ ਕਰਦੀ ਹੈ ਉਥੇ ਔਰਤ ਨੂੰ ਮਰਦ ਤੋਂ ਬਿਨਾ ਸੱਖਣੀ ਵੀ ਸਾਬਤ ਕਰਦੀ ਹੈ। ਕਵਿਤਾ ਦੇ ਬਿੰਬ ਬੜੇ ਸਰਲ ਤੇ ਸਪਸ਼ਟ ਹਨ। ਸ਼ਸ਼ੀ ਦੀ ਕਵਿਤਾ ਨੂੰ ਅਸੀਂ ਖੰਡਿਤ ਜਾਂ ਹਿੱਸਿਆਂ ਵਿਚ ਵੰਡ ਕੇ ਨਹੀਂ ਦੇਖ ਸਕਦੇ ਜੋ ਕਿ ਇਸ ਪੁਸਤਕ ਦੀ ਸੱਭ ਤੋਂ ਵੱਡੀ ਪ੍ਰਾਪਤੀ ਹੈ।

ਬਲਦੇਵ ਦੂਹੜੇ ਹੋਰਾਂ ਕਿਹਾ ਕਿ ਸ਼ਸ਼ੀ ਦੀ ਕਵਿਤਾ ਖੁਸ਼ਕ ਧਰਤੀ ਉਪਰ ਮੀਂਹ ਪੈਣ ਵਾਂਗ ਮਹਿਸੂਸ ਹੁੰਦੀ ਹੈ। ਰਵਾਇਤੀ ਸਦਾਚਾਰ ਦਾ ਬੁਰਕਾ, ਜੋ ਆਦਮੀ ਨੇ ਹੀ ਔਰਤ ਨੂੰ ਪਹਿਨਣ ਤੇ ਮਜਬੂਰ ਕੀਤਾ ਹੈ, ਸ਼ਸ਼ੀ ਦੀ ਕਵਿਤਾ ਉਹ ਘੁਟਣ ਦਾ ਬੁਰਕਾ ਲਾਹ ਦਿੰਦੀ ਹੈ। ਔਰਤ ਦੀ 'ਸੈਕਸੁਅਲ' ਮੰਗ ਨੂੰ ਸ਼ਸ਼ੀ ਨੇ ਅਕਨੌਲਜ਼ ਕੀਤਾ ਹੈ ਜੋ ਕਿ ਜ਼ਰੂਰੀ ਹੈ। ਸ਼ੈਲੀ ਅਤੇ ਬਿੰਬ ਨਵੇਂ ਹਨ। ਇਨ੍ਹਾਂ ਤੋਂ ਪੰਜਾਬੀ ਸਾਹਿਤ ਨੂੰ ਵੱਡੀਆਂ ਆਸਾਂ ਹਨ।

ਇਸ ਉਪਰੰਤ ਸ਼ਸ਼ੀ ਸਮੁੰਦਰਾ ਅਤੇ ਸੁਰਜੀਤ ਕਲਸੀ ਨੇ ਬੋਗਨਵਿਲਾ ਦੇ ਵਸਤਰ ਵਿਚੋਂ ਨਜ਼ਮਾਂ ਪੜ੍ਹੀਆਂ ਜਿਨ੍ਹਾਂ ਦਾ 80 ਦੇ ਕਰੀਬ ਸਰੋਤਿਆਂ ਨੇ ਭਰਪੂਰ ਆਨੰਦ ਮਾਣਿਆ। ਸੰਖੇਪ ਜਿਹੇ ਪ੍ਰਧਾਨਗੀ ਭਾਸ਼ਨ ਤੋਂ ਉਪਰੰਤ ਇਹ ਸਮਾਗਮ ਚਾਹ ਪਾਣੀ ਪੀਂਦਿਆਂ ਬੜੇ ਸੁੰਦਰ ਰਉਂ ਵਿਚ ਖਤਮ ਹੋਇਆ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸੁਖਵੰਤ ਹੁੰਦਲ ਨੇ, ਵੀਡੀਉ ਬਣਾਉਣ ਦੀ ਜ਼ਿੰਮੇਵਾਰੀ ਅਮਨਪਾਲ ਸਾਰਾ ਨੇ ਅਤੇ ਫੋਟੋ ਖਿੱਚਣ ਦੀ ਜ਼ਿੰਮਵਾਰੀ ਹਰਜਿੰਦਰ ਸਾਂਗਰਾ ਅਤੇ ਨਰਿੰਦਰ ਭਾਗੀ ਨੇ ਨਿਭਾਈ। **(ਅਮਨਪਾਲ ਸਾਰਾ)**

**9 ਅਗਸਤ, 92, ਸਰੀ:** ਪੰਜਾਬੀ ਲੇਖਕ ਮੰਚ ਵੈਨਕੂਵਰ ਦੇ ਮੈਂਬਰਾਂ ਨੇ ਅਮਰੀਕਾ ਵਿਚ ਰਹਿ ਰਹੀ ਸ਼ਾਇਰਾ ਸ਼ਸ਼ੀ ਸਮੁੰਦਰਾ ਦੇ ਮਾਣ ਵਿਚ ਡਿਨਰ ਦਿੱਤਾ ਜਿਸ ਵਿਚ ਸੋਹਨ ਕਾਦਰੀ ਵੀ ਸ਼ਾਮਲ ਸਨ। ਇਸ ਡਿਨਰ ਸਮੇਂ ਪੰਜਾਬੀ ਲੇਖਕ ਮੰਚ ਦੇ ਮੈਂਬਰ ਤੇ ਉਨ੍ਹਾਂ ਦੇ ਪਰਿਵਾਰ ਵੀ ਸ਼ਾਮਲ ਸਨ। ਬਹੁਤਾ ਸਮਾਂ ਸ਼ਸ਼ੀ ਸਮੁੰਦਰਾ ਤੋਂ ਨਜ਼ਮਾਂ ਸੁਣੀਆਂ ਗਈਆਂ। ਉਨ੍ਹਾਂ ਵੈਨਕੂਵਰ ਸੱਥ ਵਲੋਂ ਰੀਲੀਜ਼ ਕੀਤੇ ਨਵੇਂ ਕਾਵਿ-ਸੰਗ੍ਰਹਿ 'ਬੋਗਨਵਿਲਾ ਦੇ ਵਸਤਰ' ਵਿਚੋਂ ਕੁਝ ਕਵਿਤਾਵਾਂ ਸੁਣਾਈਆਂ ਤੇ ਕੁਝ ਨਵੀਆਂ ਨਜ਼ਮਾਂ ਵੀ। ਇਹ ਡਿਨਰ ਮੰਚ ਦੇ ਮੈਂਬਰ ਸੁਖਵੰਤ ਹੁੰਦਲ ਦੇ ਘਰ ਹੋਇਆ। ਉਸ ਸਮੇਂ ਨਰਿੰਦਰ ਭਾਗੀ, ਗੁਰਚਰਨ ਰਾਮਪੁਰੀ, ਦਰਸ਼ਨ ਗਿੱਲ ਨੇ ਵੀ ਗਜ਼ਲਾਂ ਪੜ੍ਹ ਕੇ ਸੁਣਾਈਆਂ। **(ਦਰਸ਼ਨ ਗਿੱਲ)**

**6 ਸਤੰਬਰ, ਫਰੈਜ਼ਨੋ, ਕੈਲੇਫੋਰਨੀਆ:** "ਸ਼ਾਇਰੀ ਕਰਦੀ ਸ਼ਾਮ": ਪੰਜਾਬੀ ਕਲਚਰਲ ਐਂਡ ਲਿਟਰੇਰੀ ਐਸੋਸੀਏਸ਼ਨ ਆਫ ਕੈਲੇਫੋਰਨੀਆਂ ਦੀ ਪਲੇਠੀ ਸਾਹਿਤਕ ਮੀਟਿੰਗ ਫਰੈਜ਼ਨੋ ਵਿਖੇ ਹੋਈ।

**ਬਾਕੀ ਸਫਾ 40 ਤੇ**



ਲੇਖਕ ਮੰਚ ਵੈਨਕੂਵਰ ਵਲੋਂ ਦਰਸ਼ਨ ਗਿੱਲ ਅਤੇ ਮੁਹਿੰਦਰ ਸੂਮਲ ਦੀਆਂ ਕਿਤਾਬਾਂ ਦੇ ਰੀਲੀਜ਼ ਸਮਾਗਮ ਸਮੇਂ:
(ਖੱਬਿਓਂ ਸੱਜੇ)ਸੁਖਵੰਤ ਹੁੰਦਲ, ਮੰਗਾ ਸਿੰਘ ਬਾਸੀ, ਗੁਰਦੇਵ ਸਿੰਘ ਗਰੇਵਾਲ, ਦਰਸ਼ਨ ਗਿੱਲ ਅਤੇ ਮੁਹਿੰਦਰ ਸੂਮਲ



ਸ਼ਸ਼ੀ ਸਮੁੰਦਰਾ ਸੁਰਜੀਤ ਕਲਸੀ ਨੂੰ
ਆਪਣੀ ਕਿਤਾਬ ਭੇਂ ਕਰਦੇ ਹੋਏ।



ਵੈਨਕੂਵਰ ਸੱਥ ਦੇ ਨਾਟਕ 'ਹਵੇਲੀਆਂ ਤੇ ਪਾਰਕਾਂ' ਦੀ ਜੁਲਾਈ 5 ਨੂੰ
ਟਰਾਂਟੋ ਵਿਚ ਪੇਸ਼ਕਾਰੀ: ਅਮਨਪਾਲ ਸਾਰਾ, ਮੱਖਣ ਟੁੱਟ ਅਤੇ ਸਾਧੂ ਬਿਨਿੰਗ




ਸ਼ਸ਼ੀ ਸਮੁੰਦਰਾ ਦੀ
ਪੁਸਤਕ ਰੀਲੀਜ਼
ਸਮਾਗਮ, ਵੈਨਕੂਵਰ
: ਅੰਜੂ ਹੁੰਦਲ,.
ਸੁਖਵੰਤ ਹੁੰਦਲ,
ਸ਼ਸ਼ੀ ਸਮੁੰਦਰਾ ਅਤੇ
ਸੋਹਣ ਕਾਦਰੀ

WATAN
P.O. Box 67681
Stn. 'O' Vancouver, B.C.
V5W 3V2

S.13 Vol. 4 No.1
Summer, 1992
July/Aug./Sept...

2nd Class Mail
Reg. No. 8753

To





ਪਿਛਲੇ ਦਿਨੀ ਅੰਤਰ ਰਾਸ਼ਟਰੀ ਪੱਧਰ ਤੇ ਜਾਣੇ ਪਹਿਚਾਣੇ ਜਾਂਦੇ ਪੰਜਾਬੀ ਅਦਾਕਾਰ ਸ੍ਰੀ ਓਮ ਪੁਰੀ ਜੀ ਕੁਝ ਦਿਨਾਂ ਲਈ ਵੈਨਕੂਵਰ ਆਏ ਸਨ।
ਵੈਨਕੂਵਰ ਦੇ ਪੰਜਾਬੀ ਲੇਖਕਾਂ ਨੇ ਉਹਨਾਂ ਨਾਲ ਇਕ ਕਦੀ ਨਾ-ਭੁੱਲਣ ਵਾਲੀ ਸ਼ਾਮ ਬਿਤਾਈ।

**Watan** (The Country) is a literary and cultural quarterly of Punjabi - the mother tongue of East Punjab (India) and West Punjab(Pakistan) - published by Watan publications. Watan covers wide range of issues through creative and academic writings. These include art, literature, culture, theatre, social and political issues mainly of concern to the Indo-Canadian Community. The contributors include well-known Punjabi writers throughout the world.

# ਵਤਨ

ਤਿੰਨ ਡਾਲਰ